# ਵਰਿਆਮ

ਦਸੰਬਰ ੧੯੮੯

ਅਸੀਂ ਦੁਨੀਆ ਦਾ ਚਾਨਣ ਹਾਂ, ਤੇ ਇਕ ਦੂਜੇ ਤੋਂ ਜਗਦੇ ਹਾਂ ।
ਅਸੀਂ ਸਾਰੇ ਹੀ ਕੁਝ ਨ ਕੁਝ ਇਕ ਦੂਜੇ ਦੇ ਲਗਦੇ ਹਾਂ ।
ਅਸਾਡੇ ਅੰਗ ਕਹਿੰਦੇ ਨੇ ਅਸੀਂ ਇਕੋ ਵਰਗ ਦੇ ਹਾਂ ।
ਤੇ ਇਕ ਦੂਜੇ ਲਈ ਅਨਕੂਲ ਤਨ ਹੋ ਕੇ ਸੁਲਗਦੇ ਹਾਂ ।

**—ਤਾਰਾ ਸਿੰਘ ਕਾਮਲ**



ਸ. ਤਾਰਾ ਸਿੰਘ ਕਾਮਲ ਨੂੰ 'ਕਹਿਕਸ਼ਾਂ' ਕਾਵਿ ਪੁਸਤਕ ਦੇ ਅਧਾਰ ਤੇ ਸਾਹਿਤ ਅਕਾਡਮੀ ਵਲੋਂ ਐਵਾਰਡ ਲਈ ਚੁਣਿਆ ਗਿਆ ਹੈ ।

ਸੰਨ ੧੯੮੯ ਲਈ ਵੱਖ ਵੱਖ ਭਾਸ਼ਾਵਾਂ ਦੇ ੨੨ ਲੇਖਕਾਂ ਨੂੰ ਇਸ ਐਵਾਰਡ ਨਾਲ ਸਨਮਾਨਿਤ ਕੀਤਾ ਜਾ ਰਿਹਾ ਹੈ । ਹਰ ਇਕ ਨੂੰ ੨੫੦੦੦/- ਰੁਪਏ ਦਾ ਚੈਕ ਅਤੇ ਸਨਮਾਨ ਚਿੰਨ੍ਹ ਭੇਟ ਕੀਤਾ ਜਾ ਰਿਹਾ ਹੈ ।
ਵਧਾਈਆਂ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Office : 529033
Phones Factory : 501973
Resi. : 536093

## BALWANT SINGH & SONS

Office : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

# ਵਰਿਆਮ

ਦਸੰਬਰ—੧੯੮੯ ਜਿਲਦ—੧੫ ਅੰਕ—੨




ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill)
Jalandhar-144001

ਫੋਨ : ਦਫਤਰ : 57456, 57547 ] P.P.
ਘਰ : 56289


## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ਸਾਲ ਵਾਸਤੇ | | ੧੦੦.੦੦ ,, |
| ਪੰਜ ਸਾਲ ਵਾਸਤੇ | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦.੦੦ ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.੦੦ ,, |
| | ਸਮੁੰਦਰੀ | ੮੦.੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ ,, |
| | ਸਮੁੰਦਰੀ ਡਾਕ | ੮੦.੦੦ ,, |

# ਪੰਜਾਬ ਦੀ ਗੱਲ

ਦਿਲੀ ਵਿਚ ਨਵੀਂ ਕੇਂਦਰੀ ਸਰਕਾਰ ਸਥਾਪਤ ਹੋਣ ਨਾਲ ਇਕ ਵਾਰ ਪੰਜਾਬ ਦਾ ਮਸਲਾ ਉਭਰ ਕੇ ਸਾਹਮਣੇ ਆਇਆ ਹੈ। ਨਵੇਂ ਪ੍ਰਧਾਨ ਮੰਤਰੀ ਸ੍ਰੀ ਵੀ. ਪੀ. ਸਿੰਘ ਵਲੋਂ ਪੰਜਾਬ ਮਸਲੇ ਨੂੰ ਪ੍ਰਾਥਮਿਕਤਾ ਦੇਣ ਬਾਰੇ ਬਿਆਨ ਵੀ ਆਏ ਹਨ। ਉਹ ਅਪਣੇ ਨਾਲ ਉੱਪ ਪ੍ਰਧਾਨ ਮੰਤਰੀ ਚੋਧਰੀ ਦੇਵੀ ਲਾਲ ਅਤੇ ਗ੍ਰਹਿ ਮੰਤਰੀ ਮੁਫਤੀ ਮੁਹੰਮਦ ਸਈਅਦ ਨਾਲ ਸ੍ਰੀ ਦਰਬਾਰ ਸਾਹਿਬ ਵੀ ਮੱਥਾ ਟੇਕ ਗਏ ਹਨ। ਦਿਲੀ ਵਿਚ ਸਰਬ ਦਲੀ ਕਾਨਫਰੰਸ ਵੀ ਕੀਤੀ ਹੈ ਅਤੇ ਰਾਸ਼ਟਰਪਤੀ ਦੇ ਭਾਸ਼ਨ ਦੁਆਰਾ ਵੀ ਪੰਜਾਬ ਮਸਲੇ ਨੂੰ ਨੰਬਰ ਇਕ ਮਸਲਾ ਕਿਹਾ ਗਿਆ। ਇਸ ਦੇ ਨਾਲ ਹੀ ਇਸ ਨੂੰ ਕੌਮੀ ਪੱਧਰ ਤੇ ਹਲ ਕਰਨ ਦਾ ਐਲਾਨ ਕੀਤਾ ਗਿਆ ਹੈ।

ਪੰਜਾਬ ਮਸਲਾ ਦਿਨਾਂ ਵਿਚ ਹੀ ਏਨਾ ਪਲਚ ਗਿਆ ਹੈ ਕਿ ਸਮਝ ਨਹੀਂ ਆਉਂਦੀ ਕਿ ਕਿਥੋਂ ਤੰਦ ਪਕੜ ਕੇ ਇਹ ਤਾਣੀ ਸੁਲਝਾਉਣੀ ਹੋਵੇਗੀ। ਪ੍ਰਸਥਿਤੀਆਂ ਕਈ ਵਾਰ ਬਦਲੀਆਂ ਹਨ। ਇਹ ਪੰਜਾਬ ਮਸਲਾ ਕਈ ਵਾਰ ਸਿਖ ਮਸਲਾ, ਫੇਰ ਅਕਾਲੀ ਮਸਲਾ ਅਤੇ ਫੇਰ ਅਗੋਂ ਹੋਰ ਜਾਂ ਹੋਰ ਵੀ ਬਣ ਜਾਂਦਾ ਹੈ।

ਪਿਛਲੇ ੧੨ ਸਾਲਾਂ ਤੋਂ ਪੰਜਾਬ ਕਤਲਗਾਹ ਬਣਿਆ ਹੋਇਆ ਹੈ। ਇਕ ਅਜੀਬ ਕਿਸਮ ਦੀ ਕਤਲਗਾਹ ਜਿਥੇ ਆਮ ਲੋਕਾਂ ਦੀ ਸੂਝ-ਬੂਝ ਨੇ ਇਸ ਨੂੰ ਸੰਪ੍ਰਦਾਇਕ ਮਸਲਾ ਤਾਂ ਨਹੀਂ ਬਨਣ ਦਿਤਾ ਪਰ ਗਰੀਬ ਬੇਕਸੂਰ ਲੋਕ ਨਿਤ ਮੌਤ ਦਾ ਖਾਜਾ ਬਣ ਰਹੇ ਹਨ।

ਨਵੇਂ ਪ੍ਰਧਾਨ ਮੰਤਰੀ ਇਸ ਮਸਲੇ ਨੂੰ ਹੱਲ ਕਰਨ ਲਈ ਪਹਿਲ ਕਰ ਰਹੇ ਹਨ। ਇਹ ਕੰਮ ਬਹੁਤ ਜੋਖੋਂ ਵਾਲਾ ਹੈ ਪਰ ਜੇ ਮਨ ਵਿਚ ਦ੍ਰਿੜ੍ਹਤਾ ਹੋਵੇ ਤਾਂ ਪਰਮਾਤਮਾ ਮਦਦ ਵੀ ਕਰਦਾ ਹੈ।

ਸ਼ਤਰੰਜ ਦੇ ਮੋਹਰਿਆਂ ਵਾਂਗ ਬੰਦੇ ਕਤਲ ਹੋਏ ਹਨ। ਸਿਆਸਤ ਦੀ ਖੇਡ ਵਿਚ ਪਾਰਟੀਆਂ ਨੇ ਖੂਨ ਨਾਲ ਹੱਥ ਰੰਗੇ ਹਨ। ਨਾ ਧਾਰਮਕ ਅਸੂਲ ਅਤੇ ਨਾ ਸਿਆਸੀ ਤਕਾਜ਼ਿਆਂ ਦਾ ਖਿਆਲ ਰਖਿਆ ਗਿਆ ਹੈ। ਕੁਰਸੀ ਦੀ ਲਾਲਸਾ ਨੇ ਅਣਹੋਣੀਆਂ ਕਰ ਦਿਖਾਈਆਂ ਹਨ। ਕਾਂਗਰਸ ਪਾਰਟੀ ਦੇ ਕੁਝ ਨੇਤਾਵਾਂ ਅਤੇ ਅਕਾਲੀ ਪਾਰਟੀ ਦੇ ਕੁਝ ਜਥੇਦਾਰਾਂ ਨੇ ਆਪਣੇ ਆਪਣੇ ਸੁਆਰਥ ਪੁਗਾਉਣ ਨੂੰ ਤਰਜੀਹ ਦਿਤੀ। ਤਿਆਗ ਦੀ ਭਾਵਨਾ ਦੀ ਲੋੜ ਸੀ ਇਥੇ ਰਾਜਨੀਤਕ ਹਵਸ ਦਾ ਕੋਈ ਹੱਦ ਬੰਨਾ ਨਹੀਂ ਸੀ।

ਪਾਕਿਸਤਾਨ ਵਿਚ ਨਵੀਂ ਸਰਕਾਰ ਬਣੀ, ਭਾਰਤ ਵਿਚ ਨਵੀਂ ਹਕੂਮਤ ਆਈ ਹੈ। ਦੋਵੇਂ ਗਲਾਂ ਤੋਂ ਉਮੀਦ ਕੀਤੀ ਜਾਂਦੀ ਸੀ ਕਿ ਘਟੋ ਘਟ ਪੰਜਾਬ ਵਿਚ ਵਗਦਾ ਖੂਨ ਦਾ ਦਰਿਆ ਬੰਦ ਹੋਵੇਗਾ। ਪਰ ਅਜੇ ਤਕ ਇਸ ਵਿਚ ਕੋਈ ਕਮੀ ਨਹੀਂ ਆਈ। ਅਜੇ ਤਕ ਨਿਹੱਥੇ ਲੋਕ ਮਰੀ ਜਾ ਰਹੇ ਹਨ।

ਭਾਰਤ ਦੀ ਨਵੀਂ ਸਰਕਾਰ ਨੇ ਵੀ ਸੁਹਿਰਦਤਾ ਦਾ ਹੱਥ ਵਧਾਇਆ ਹੈ। ਪੰਜਾਬ ਚੋਂ ਨਵੇਂ ਚੁਣੇ ਗਏ ਮਾਨ ਅਕਾਲੀ ਦਲ ਦੇ ਲੋਕ ਸਭਾ ਮੈਂਬਰਾਂ ਨੇ ਵੀ ਜਕੋ ਤੱਕੋ ਬਾਅਦ ਜੋ ਰੁਖ ਅਪਣਾਇਆ ਹੈ ਉਸ ਤੋਂ ਕੁਝ ਆਸ ਬੱਝਦੀ ਹੈ। ਐਸੀ ਸਥਿਤੀ ਚੋਂ ਜੇ ਪੰਜਾਬੀਆਂ ਨੇ ਫਾਇਦਾ ਨਾ ਲਿਆ ਤਾਂ ਜੋ ਸਿੱਟਾ ਨਿਕਲੇਗਾ ਉਜ ਤੋਂ ਕੋਈ ਵੀ ਅਣਜਾਨ ਨਹੀਂ।

ਗੱਲ ਤਾਂ ਹੀ ਬਣਦੀ ਹੈ ਜੇ ਇਕ ਧਿਰ ਹੱਥ ਵਧਾਏ ਤੇ ਦੂਸਰੀ ਫੜ ਲਵੇ ਤਾਂ। ਪੰਜਾਬ ਦੀ ਤ੍ਰਾਸਦੀ ਹੈ ਕਿ ਇਸ ਦਾ ਕੋਈ ਲੀਡਰ ਨਹੀਂ। ਖਾਸ ਕਰਕੇ ਸਿੱਖ ਸਿਆਸਤ ਵਿਚ ਕੋਈ ਵੀ ਐਸਾ ਲੀਡਰ ਨਹੀਂ ਬਨਣ ਦਿਤਾ ਗਿਆ ਜਿਸ ਨੇ ਆਪਣਾ ਨਿਸ਼ਾਨਾਂ ਪੂਰਾ ਕਰਨ ਉਪਰੰਤ ਵੀ ਅੰਤ ਨੂੰ ਬਦਨਾਮੀ ਨਾ ਖੱਟੀ ਹੋਵੇ। ਜੇ ਹੰਨੇ ਹੰਨੇ ਰਾਜ ਹੋਵੇ ਤਾਂ ਇਹ ਰਾਜ ਨਹੀਂ ਹੁੰਦਾ ਅਨਾਰਕੀ ਅਤੇ ਬਦਅਮਨੀ ਦਾ ਦੌਰ ਦੌਰਾ ਹੁੰਦਾ ਹੈ। ਜਿਹੜੀਆਂ ਕੌਮਾਂ ਵਿਚ ਅਨੁਸ਼ਾਸਨ ਜਾਂ ਡਸਿਪਲਿਨ ਨਹੀਂ ਉਹ ਹਥਿਆਰ ਹੁੰਦਿਆਂ ਵੀ, ਜੰਗਾਂ ਜਿੱਤ ਕੇ ਹਾਰਦੀਆਂ ਹੀ ਰਹੀਆਂ ਹਨ।

ਅੱਜ ਦੇ ਜੁਗ ਵਿਚ ਇਕ ਗੱਲ ਤਾਂ ਸਾਫ ਹੈ। ਲੋਕ ਰਾਜ ਵਿਚ ਭਾਵੇਂ ਕਿੰਨੇ ਵੀ ਨੁਕਸ ਹੋਣ ਲੋਕ ਰਾਇ ਦਾ ਮੁਕਾਬਲਾ ਹਥਿਆਰ ਲੰਮੇ ਦੌਰ ਤਕ ਨਹੀਂ ਕਰ ਸਕਦੇ। ਦੂਜੀ ਗੱਲ ਇਕ ਧਰਮ ਦੀ ਦੂਜੇ ਧਰਮ ਦੇ ਮੁਕਾਬਲੇ ਕਾਨੂੰਨੀ ਬਰਤਰੀ ਕਾਇਮ ਕਰਕੇ ਕਾਮਯਾਬੀ ਨਹੀਂ। ਇਕ ਧਰਮ ਵਾਲੇ ਅਨੇਕਾਂ ਹੀ ਦੇਸ਼ ਹਨ ਜਿਥੇ ਆਪਣੇ ਹੀ ਭਰਾਵਾਂ ਦਾ ਖੂਨ ਬੰਦ ਨਹੀਂ ਹੋ ਰਿਹਾ।

ਹਾਂ ਕਿਸੇ ਵੀ ਧਰਮ ਦੇ ਅਨੁਯਾਈ ਆਪਣੀ ਸਰਦਾਰੀ ਕਾਇਮ ਕਰ ਸਕਦੇ ਹਨ, ਆਪਣੇ ਉਚੇ ਚਰਿਤਰ ਕਰਕੇ, ਲੋਕ ਸੇਵਾ ਦੇ ਕਾਰਜ ਕਰਕੇ, ਦੂਜਿਆਂ ਦੇ ਮਨ ਜਿੱਤ ਕੇ, ਲੋਕ ਸੇਵਾ, ਕਲਾ ਦੀਆਂ ਸੰਸਥਾਵਾਂ ਸਥਾਪਤ ਕਰਕੇ।

ਪੰਜਾਬ ਨੂੰ ਗੁਰੂ ਨਾਨਕ ਦੀ ਰਬਾਬ ਨੇ ਹੀ ਰਾਹਤ ਪਹੁਚਾਣੀ ਹੈ। ਇਸ ਰਬਾਬ ਨੇ ਪੰਜਾਬ ਕੀ ਸਾਰੀ ਦੁਨੀਆ ਨੂੰ ਅਮਨ ਦਾ ਸੁਨੇਹਾ ਦਿਤਾ ਸੀ।

ਅੱਜ ਪੰਜਾਬ ਸੰਬੰਧੀ ਹਾਲਤ ਪਲਰਵੀਂ ਹੈ। ਸਿਆਸਤ ਵੀ ਉਲਝੀ ਪਈ ਹੈ ਪਰ ਸਿਆਸਤਦਾਨਾਂ ਨੂੰ ਇਹ ਕਮਾਲ ਹਾਸਲ ਹੈ ਕਿ ਉਹ ਗੱਲਾਂ ਦੇ ਉਹ ਅਰਥ ਕੱਢ ਦਿੰਦੇ ਹਨ ਜੋ ਪਹਿਲਿਆਂ ਤੋਂ ਬਿਲਕੁਲ ਵਿਪਰੀਤ ਹੋਣ।

ਇਸ ਵਾਸਤੇ ਕੋਈ ਵੱਡੀ ਗੱਲ ਨਹੀਂ ਕਿ ਜੇ ਗੁਰੂ ਕਿਰਪਾ ਕਰੇ ਤਾਂ ਅਸੀਂ ਅਮਨ ਦੇ ਲਾਗੇ ਨਾ ਪੁਜੀਏ। ਆਓ ਅਰਦਾਸ ਕਰੀਏ ਕਿ ਸਾਰੀਆਂ ਧਿਰਾਂ ਦੇ ਮਨ ਵਿਚ ਰੱਬ ਵਸੇ।

—ਜਗਦੀਸ਼ ਸਿੰਘ

# ਕੰਮ ਦੀ ਚੋਣ

**—ਗੁਰਬਖਸ਼ ਸ਼ਿੰਘ "ਪ੍ਰੀਤ ਲੜੀ"—**

ਜਿਹੜਾ ਵੀ ਕੰਮ ਤੁਹਾਡਾ ਹੈ, ਉਸ ਵਿਚ ਕਮਾਲ ਦਾ ਰੁਤਬਾ ਓਡਾ ਹੀ ਉੱਚਾ ਹੋਵੇ, ਜਿਡਾ ਕਿਸੇ ਉਚੇ ਤੋਂ ਉਚੇ ਕੰਮ ਦਾ। ਭਾਵੇਂ ਤੁਸੀਂ ਪਰਚਾਰਕ ਹੋ, ਭਾਵੇਂ ਲੁਹਾਰ, ਭਾਵੇਂ ਤਰਖਾਣ, ਭਾਵੇਂ ਕਸਾਈ, ਭਾਵੇਂ ਨਾਈ, ਭਾਵੇਂ ਧੋਬੀ, ਤੇ ਭਾਵੇਂ ਸਿਆਸਤਦਾਨ—ਤੁਸੀਂ ਚਾਹੋ ਤੇ ਸਿਖਰ ਉਤੇ ਪਹੁੰਚ ਸਕਦੇ ਹੋ ਤੇ ਕਾਮਯਾਬ ਆਦਮੀਆਂ ਦੀ ਅਗਲੀ ਸਫ ਵਿਚ ਖੜੇ ਸਕਦੇ ਹੋ। ਕਾਮਯਾਬ ਪ੍ਰਧਾਨ ਮੰਤਰੀ ਤੇ ਕਾਮਯਾਬ ਧੋਬੀ ਦੋਵੇਂ ਇਕੋ ਰੁਤਬਾ ਰਖਦੇ ਹਨ। ਕਾਮਯਾਬ ਕਸਾਈ (ਬੁਚੜਖਾਨਿਆਂ ਦੇ ਮਾਲਕ) ਵੀ ਯੂਰਪ ਵਿਚ ਪਾਰਲੀਮੈਂਟਾਂ ਦੇ ਮੈਂਬਰ ਹਨ; ਤੇ ਸਤਕਾਰੀ ਹੋਈ ਪਹਿਲੀ ਸਫ 'ਚ ਉਨ੍ਹਾਂ ਦੀ ਥਾਂ ਹੈ।

ਕਾਨੂੰਨ, ਡਾਕਟਰੀ, ਵਿਦਿਆ, ਪੱਤਰਕਾਰੀ, ਰਾਜਨੀਤੀ, ਇੰਜੀਨੀਅਰੀ, ਵਪਾਰ, ਹਰ ਕਸ਼ਬ ਵਿਰ ਅਨੇਕਾਂ ਥਾਵਾਂ ਹਨ। ਹਰੇਕ ਸੁਚੱਜਾ ਆਦਮੀ ਆਪਣੇ ਲਈ ਕੰਮ ਪੈਦਾ ਕਰ ਸਕਦਾ ਹੈ। ਕੋਈ ਮਹਿਕਮਾ ਨਕੋ-ਨੱਕ ਭਰਿਆ ਨਹੀਂ ਜਾ ਸਕਦਾ। ਇੰਜੀਨੀਅਰ ਦੀ ਦੁਨੀਆ ਬੜੀ ਚੌੜੀ ਹੈ— ਨਿਰਮਾਣ, ਬਿਜਲਈ, ਯੰਤ੍ਰਿਕ, ਸਫਾਈ ਸੰਬੰਧੀ, ਜਲਗਤੀ ਸੰਬੰਧੀ, ਬਿਜਲਾਣੂਆਂ ਸੰਬੰਧੀ। ਇੰਜਨੀਅਰ ਦਾ ਸੁਫਨਾ ਧਨ ਕਮਾਣਾ ਨਹੀਂ ਹੋਣਾ ਚਾਹੀਦਾ। ਕੋਈ ਅਸਲੀ ਇੰਜੀਨੀ-ਅਰ ਧਨ ਦਾ ਲੋਭੀ ਨਹੀਂ ਹੁੰਦਾ। ਰਿਸ਼ਵਤ ਲੈਣ ਵਾਲੇ ਇੰਜੀਨੀਅਰ ਸਿਰਫ ਹਿੰਦੁਸਤਾਨ ਵਿਚ ਹੀ ਏਡੀ ਬਹੁਤਾਤ ਵਿਚ ਮਿਲਦੇ ਹਨ। ਹੋਰਨਾਂ ਮੁਲਕਾਂ ਵਿਚ ਇੰਜੀਨੀਅਰ ਸੁਫਨੇ ਸੋਚਣ ਤੇ ਉਹਨਾਂ ਨੂੰ ਸਚਿਆਂ ਕਰਨ ਦੀ ਧੁਨ ਵਿਚ ਲਿਵਲੀਨ ਆਦਮੀ ਹੁੰਦਾ ਹੈ। ਇੰਜੀਨੀਅਰ ਦਾ ਸੁਫਨਾ ਸੁਖ ਭਰੀ ਦੁਨੀਆ ਹੈ। ਇਹ ਲੋਕਾਂ ਨੂੰ ਚੰਗੇ ਘਰਾਂ ਵਿਚ ਵਸਾਣਾ ਚਾਹੁੰਦਾ ਹੈ, ਇਹਨਾਂ ਲਈ ਚੰਗੀ ਖੁਰਾਕ, ਚੰਗੀ ਸਵਾਰੀ ਪੈਦਾ ਕਰਨ ਲਈ ਲੋਚਦਾ ਰਹਿੰਦਾ ਹੈ। ਇੰਜੀਨੀਅਰ ਦੁਨੀਆ ਦਾ ਸੇਵਕ ਨੰਬਰ ਇਕ ਹੈ। ਇਸ ਲਈ ਜਿਹੜਾ ਇੰਜੀਨੀਅਰ ਧਨ ਇਕਠਾ ਕਰ ਸਕਣ ਦੇ ਅਭਿਮਾਨ ਵਿਚ ਆ ਸਕਦਾ ਹੈ, ਉਹ ਇੰਜ਼ੀਨੀਅਰ ਨਹੀਂ।

ਕੰਮ ਚੁਣਨ ਲਗਿਆਂ ਜ਼ਿੰਦਗੀ ਨੂੰ ਇਕ ਸੇਵਾ ਦੇ ਨੁਕਤੇ ਤੋਂ ਵਿਚਾਰ ਕੀਤਾ ਜਾਏ। ਵਪਾਰ ਵਿਚ ਧਨ ਦੀ ਪ੍ਰਾਪਤੀ ਦੀਆਂ ਬਹੁਤੀਆਂ ਆਸਾਂ ਹੁੰਦੀਆਂ ਹਨ। ਪਰ ਵਪਾਰ ਜੇ ਸੇਵਾ ਦੇ ਨੁਕਤੇ ਤੋਂ ਨਾ ਕੀਤਾ ਜਾਏ, ਤਾਂ ਇਹ ਇਕ ਜ਼ਹਿਮਤ ਬਣ ਜਾਂਦਾ ਹੈ, ਬੜੇ ਚੰਦਰੇ ਲਾਲਚਾਂ ਵਿਚ ਜ਼ਿੰਦਗੀ ਬਰਬਾਦ ਕਰ ਦੇਂਦਾ ਹੈ।

ਇਹ ਆਖਿਆ ਜਾਂਦਾ ਹੈ ਕਿ ਵਪਾਰ ਵਿਚ ਝੂਠ ਬੋਲਣਾ ਜ਼ਰੂਰੀ ਹੈ। ਇਹ ਗੱਲ ਬਿਲਕੁਲ ਦਰੁਸਤ ਨਹੀਂ। ਅਸਲੀ-ਅਤ ਸਗੋਂ ਇਹ ਹੈ ਕਿ ਵੱਡੇ ਵੱਡੇ ਵਪਾਰ ਬਿਨਾ ਸਚਾਈ ਦੇ ਚਲਾਏ ਹੀ ਨਹੀਂ ਜਾ ਸਕਦੇ। ਹਿੰਦੁਸਤਾਨ ਵਿਚ ਵੱਡੇ ਵਪਾਰਾਂ ਦੀ ਘਾਟ ਏਸੇ ਲਈ ਹੈ ਕਿ ਲੋੜੀਂਦੀ ਦਿਆਨਤਦਾਰੀ ਤੇ ਸੱਚਾਈ ਦਾ ਅਭਿਆਸ ਸਾਡੇ ਵਿਚ ਨਹੀ। ਕਰੋੜਾਂ ਅਰਬਾਂ ਦੇ ਵਪਾਰ ਬਿਨਾਂ ਕਿਸੇ ਬੱਝਵੀਂ ਦਿਆਨਤਦਾਰ ਨੀਤੀ ਦੇ ਸੰਭਵ ਨਹੀਂ ਹੋ ਸਕਦੇ। ਫ਼ੋਰਡ, ਸਿੰਗਰ, ਪਫ, ਵੂਲਵਰਥ ਆਦਿ ਵਰਗੇ ਕਾਰਖ਼ਾਨੇ ਤੇ ਸਟੋਰ ਤਾਂ ਹੀ ਚੱਲ ਸਕਦੇ ਹਨ ਜੇ ਕਿਸੇ ਪੁਰਜ਼ੇ ਵਿਚ ਖੋਟ ਨਾ ਹੋਵੇ, ਕਿਸੇ ਸ਼ਬਦ ਵਿਚ ਹੇਰ-ਫੇਰ ਨਾ ਹੋਵੇ।

ਜਿੰਨੀ ਸੱਚਾਈ ਵਪਾਰ ਵਿਚ ਚਾਹੀਦੀ ਹੈ, ਓਨੀ ਹੋਰ ਕਾਸੇ ਵਿਚ ਨਹੀਂ ਚਾਹੀਦੀ। ਜੇ ਵਪਾਰ ਸੱਚਾ ਹੋਵੇ ਤਾਂ ਹਜ਼ਾਰਾਂ ਰੁਪਈਆਂ ਦਾ ਸੰਜਮ ਹੋ ਸਕਦਾ ਹੈ ਤੇ ਚੀਜ਼ਾਂ ਦਾ ਮੁੱਲ ਘਟ ਸਕਦਾ ਹੈ।

ਇਕ ਹੋਰ ਕਸਬ ਵੀ ਹੈ ਜਿਸ ਵਿਚ ਝੂਠ ਬਹੁਤਾ ਪ੍ਰਧਾਨ ਸਮਝਿਆ ਜਾਂਦਾ ਹੈ। ਇਹ ਹੈ ਰਾਜਨੀਤੀ। ਪਰ ਏਥੇ ਵੀ ਵੱਡੀ ਗ਼ਲਤ-ਫ਼ਹਿਮੀ ਹੈ। ਰਾਜਨੀਤੀ ਵਿਚ ਪਵਿੱਤਰਤਾ ਸਾਰੀ ਕੌਮ ਦੀ ਜ਼ਹਿਨੀਅਤ ਬਦਲ ਸਕਦੀ ਹੈ।

ਯੋਗ ਨੌਜਵਾਨਾਂ ਨੂੰ ਰਾਜਨੀਤੀ ਵੱਲ ਧਿਆਨ ਦੇਣਾ ਚਾਹੀਦਾ ਹੈ। ਅੱਜ ਸਾਡੀ ਰਾਜਨੀਤੀ ਖ਼ੁਦੀ ਤੇ ਬੇ-ਅਸੂਲੀ ਆਦਮੀਆਂ ਲਈ ਬਹੁਤ ਖਿੱਚ ਰਖਦੀ ਹੈ। ਚੰਗੇ ਆਦਮੀ ਇਸ ਕੋਲੋਂ ਕਤਰਾਂਦੇ ਹਨ। ਪਰ ਹੋਣਾ ਇਸ ਦੇ ਉਲਟ ਚਾਹੀਦਾ ਹੈ। ਚੰਗੇ ਨੌਜਵਾਨ ਇਸ ਨੂੰ ਆਪਣੀ ਜ਼ਿੰਦਗੀ ਦਾ ਕੰਮ ਚੁਣਨ ਲਈ ਕਾਨੂੰਨ ਪੜ੍ਹਨ, ਕਮੇਟੀਆਂ ਤੇ ਕੌਂਸਲਾਂ ਦੇ ਉਮੈਦਵਾਰ ਬਣਨ, ਚੰਗੇ ਚੰਗੇ ਕਾਨੂੰਨ ਦੇ ਖਰੜੇ ਪੇਸ਼ ਕਰਨ ਦੇ ਇਲਾਵਾ ਰਾਜਸੀ ਅਖਾੜੇ ਦਾ ਵਾਯੂ-ਮੰਡਲ ਸ਼ੁਧ ਕਰਨ। ਮੁਲਕ ਦੀ ਹਕੂਮਤ ਦਾ ਜਨਤਾ ਉਤੇ ਬੜਾ ਡੂੰਘਾ ਅਸਰ ਹੁੰਦਾ ਹੈ। ਸਿਆਣੀ ਹਕੂਮਤ ਜੇ ਚਾਹੇ, ਆਪਣ ਮੁਲਕ ਨੂੰ ਬਣਾ ਸਕਦੀ ਹੈ।

ਸਿਆਣੇ ਸਿਆਸਤਦਾਨ ਨੂੰ ਬੜਾ ਕਠਨ ਅਭਿਆਸ ਕਰਨਾ ਪਵੇਗਾ। ਯੋਗਤਾ ਦੇ ਛੁਟ ਆਪਣੇ ਸਰੀਰ ਤੇ ਮਨ ਨੂੰ ਚੋਖੇ ਵੱਸ ਵਿਚ ਲਿਆਉਣਾ ਹੋਵੇਗਾ। ਸਿਆਸਤਦਾਨ ਲਈ ਜ਼ਰੂਰੀ ਹੈ ਕਿ ਉਹ ਕਦੇ ਸ਼ਰਾਰਤੀ ਆਦਮੀਆਂ ਨਾਲ ਮੱਥਾ ਨਾ ਡਾਹੇ, ਉਸ ਨੂੰ ਜਾਚ ਹੋਵੇ ਕਿ ਉਹ ਹਰੇਕ ਸ਼ਰਾਰਤੀ ਟਾਕਰੇ ਤੋਂ ਆਪਣੇ ਆਪ ਨੂੰ ਬਚਾ ਸਕੇ। ਉਸ ਦੀ ਤੋਹੀਨ ਹੋਵੇਗੀ, ਉਸ ਦੇ ਆਚਾਰ ਸੰਬੰਧੀ ਅਨੇਕਾਂ ਝੂਠ ਬੋਲੇ ਜਾਣਗੇ; ਪਰ ਸਿਆਸਤਦਾਨ ਨੂੰ ਕਦੇ ਤੈਸ਼ ਵਿਚ ਨਹੀਂ ਆਉਣਾ ਚਾਹੀਦਾ। ਵਾਰ ਕਰਨੇ ਤੇ ਵਾਰ ਝੱਲਣੇ ਹੋਣਗੇ, ਪਰ ਕਮੀਨਾਪਣ ਸਿਆਸਤਦਾਨ ਦਾ ਖ਼ਾਸਾ ਨਹੀਂ ਹੁੰਦਾ। ਕੋਈ ਅਸਲੀ ਸਿਆਸਤਦਾਨ ਧੁੰਨੀ ਤੋਂ ਹੇਠਾਂ ਵਾਰ ਨਹੀਂ ਕਰਦਾ।

(ਪ੍ਰੀਤ ਲੜੀ 'ਚੋਂ ਧਨਵਾਦ ਸਹਿਤ)

# ਮਾਤਾ ਫਤਹਿ ਕੌਰ ਜੀ

—ਬੇਅੰਤ ਕੌਰ—

(੩)

ਬੀਬੀ ਬੇਅੰਤ ਕੌਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨਵੀਂ ਦਿਲੀ ਦੀ ਪ੍ਰਿੰਸੀਪਲ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਤਾਬਦੀ ਸਾਲ ਵਾਸਤੇ ਉਹਨਾਂ ਕੁਝ ਇਤਿਹਾਸਕ ਇਸਤਰੀ ਪਾਤਰਾਂ ਦਾ ਚਿਤਰਨ ਕੀਤਾ ਹੈ। ਇਹਨਾਂ ਪਾਵਨ ਪਵਿਤਰ ਸ਼ਖਸੀਅਤਾਂ ਬਾਰੇ ਲੇਖ ਅਸੀਂ ਲੜੀਵਾਰ ਪ੍ਰਕਾਸ਼ਤ ਕਰ ਰਹੇ ਹਾਂ। —ਸੰਪਾਦਕ

ਮਾਤਾ ਜੀ ਦਾ ਜਨਮ ਪਿੰਡ ਥਰਾਜ ਪਿਤਾ ਖੁਸ਼ਹਾਲ ਸਿੰਘ ਤੇ ਮਾਤਾ ਭਾਗ-ਭਰੀ ਦੇ ਗ੍ਰਹਿ ਵਿਖੇ ੧੯੧੮ ਮਾਘ ਦੀ ਪੂਰਨਮਾਸੀ ਨੂੰ ਹੋਇਆ। ਮਾਤਾ ਜੀਊਣ ਕੌਰ ਆਪ ਜੀ ਦੀ ਵੱਡੀ ਭੈਣ ਸੀ। ਦੋਵੇਂ ਭੈਣਾਂ ਬਚਪਨ ਵਿਚ ਇਕੱਠੀਆਂ ਖੇਡਦੀਆਂ, ਗੁਰਬਾਣੀ ਦਾ ਪਾਠ-ਕੰਠ ਕਰਦੀਆਂ ਤੇ ਆਪਣੇ ਪਿਤਾ ਜੀ ਦੀ ਦੇਖ-ਰੇਖ ਵਿਚ ਨਿਤਨੇਮ ਵਿਚ ਜੁੜੀਆਂ ਰਹਿੰਦੀਆਂ। ਆਪਣੀ ਵੱਡੀ ਭੈਣ ਵਾਂਗ ਆਪ ਜੀ ਦਾ ਵਿਆਹ ਵੀ ਬਾਲਪਣ ਵਿਚ ਹੋ ਗਿਆ ਸੀ। ਪਰ ਜਦੋਂ ਇਹ ਦੋਵੇਂ ਭੈਣਾਂ ਆਪਣੇ ਪਿਤਾ ਖੁਸ਼ਹਾਲ ਸਿੰਘ ਨਾਲ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਈਆਂ, ਤਾਂ ਉਥੇ ਫਤਹਿ ਕੌਰ ਜੀ ਨੇ ਸਤਿਗੁਰੂ ਜੀ ਦੀ ਹਜੂਰੀ ਵਿਚ ਇਹ ਸ਼ਬਦ ਗਾਇਨ ਕੀਤਾ :

ਤੁਧ ਧਿਆਇਨ ਬੇਦ ਕਤੇਬਾਂ ਸਣ ਖੜੇ ॥
ਗਣਤੀ ਗਣੀ ਨਾ ਜਾਇ ਕੇਤੇ ਦਰ ਪੜੇ ॥
ਬਰਮੇ ਤੁਧ ਧਿਆਇਣ ਇੰਦਰ ਇੰਦਾਸਣਾ।
ਸੰਕਰ ਬਿਸ਼ਨ ਅਵਤਾਰ ਹਰਿ ਜਸ ਭਾਖਣਾ।

ਸੱਚੇ ਪਾਤਸ਼ਾਹ ਜੀ ਨੇ ਅਪਾਰ ਖੁਸ਼ੀਆਂ ਬਖਸ਼ੀਆਂ ਤੇ ਕਿਹਾ, ਇਨ੍ਹਾਂ ਦੋਹਾਂ ਭੈਣਾਂ ਦਾ ਵਿਆਹ ਅਸੀਂ ਆਪ ਕਰਾਂਗੇ। ਪਹਿਲਾਂ ਵਿਆਹ ਅਪਰਵਾਨ ਕਰ ਦਿਤਾ। ਵੈਸਾਖ ੧੯੪੪ ਵਿਚ ਆਪ ਜੀ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਛੋਟੇ ਮਹਿਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਆਪਣੇ ਨਾਨਕੇ ਘਰ ਮਾਮਾ ਹਰਨਾਮ ਸਿੰਘ ਜੀ ਤੋਂ ਗੁਰਮੁਖੀ ਅੱਖਰ ਦਾ ਗਿਆਨ ਪ੍ਰਾਪਤ ਕਰਕੇ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨ ਦਾ ਚਾਅ ਪੈਦਾ ਹੋ ਗਿਆ। ਤੇ ਇਸੇ ਕਰਕੇ ਸਾਰੀ ਉਮਰ ਆਪ ਜੀ ਸਵਾਸ-ਸਵਾਸ ਭਜਨ ਕਰਦੇ ਰਹਿੰਦੇ ਤੇ ਹਰ ਰੋਜ਼ ਪੰਜ ਬਾਣੀਆਂ ਦਾ ਪਾਠ ਕਰਦੇ। ਆਪ ਜੀ ਹਮੇਸ਼ਾਂ ਸਫੈਦ ਖੱਦਰ ਦਾ ਲੰਬਾ ਜਿਹਾ ਚੋਲਾ ਪਹਿਨਕੇ ਰਖਦੇ।

ਆਪ ਜੀ ਭੈਣੀ ਸਾਹਿਬ ਰਹਿੰਦੇ। ਆਪ ਜੀ ਨੇ ਇਕ ਸਪੁਤਰ ਜਿਸ ਦਾ ਨਾਂ ਜੰਗ ਸਿੰਘ ਸੀ ਨੂੰ ਜਨਮ ਦਿਤਾ। ਆਪ ਜੀ ਦੇ ਪਿਤਾ ਸੂਬਾ ਖੁਸ਼ਹਾਲ ਸਿੰਘ ਜੀ ਦਾ ਸਵਰਗਵਾਸ ਦਸ ਅੱਸੂ ੧੯੪੭ ਨੂੰ ਹੋਇਆ। ਆਪ ਜੀ ਨਜ਼ਰਬੰਦ ਕੀਤੇ ਹੋਏ ਸਨ। ਕਿਧਰੇ ਵੀ ਜਾਣ ਲਈ ਸਰਕਾਰ ਦੀ ਮਨਜ਼ੂਰੀ ਲੈਣੀ ਪੈਂਦੀ ਸੀ। ਆਪ ਜੀ ਨੂੰ ਅਤੇ ਆਪਣੀ ਵੱਡੀ ਭੈਣ ਜੀਊਣ ਕੌਰ ਜੀ ਨੂੰ ਸਰਕਾਰ ਨੇ ਆਪਣੇ ਪਿਤਾ ਜੀ ਦੇ ਘਰ ਜਾਣ ਦੀ ਪ੍ਰਵਾਨਗੀ ਨਾ ਦਿੱਤੀ। ਪਰ ਆਪ ਜੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਰੱਥ ਦੀ ਅਸਵਾਰੀ ਕਰਕੇ ਬੜਾ ਲੰਬਾ ਪੈਂਡਾ ਤਹਿ ਕਰਦੇ ਹੋਏ ਸ੍ਰੀ ਭੈਣੀ ਸਾਹਿਬ ਤੋਂ ਆਪਣੇ ਪਿਤਾ ਦੇ ਭੋਗ ਤੇ ਥਰਾਜ ਪਹੁੰਚੇ।

ਆਪ ਜੀ ਦੇ ਪ੍ਰਯਤਨਾਂ ਕਰਕੇ ਸਰਹਿੰਦ ਵਿਚ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਤੇ ਸਥਾਨ ਤੇ ਮੇਲਾ ਆਰੰਭ ਕੀਤਾ। ਹੌਲੀ-ਹੌਲੀ ਇਹ ਮੇਲਾ ਸਿੱਖ ਪੰਥ ਦਾ ਤਿਉਹਾਰ ਹੀ ਬਣ ਗਿਆ। ਮਾਤਾ ਜੀ ਦੇਸ਼ ਸੇਵਕ ਤੇ ਸਿੱਖ ਪੰਥ ਦੇ ਪਿਆਰੇ ਸਨ। ਮਾਤਾ ਜੀ ਕਾਂਗਰਸ ਦੇ ਮੈਂਬਰ ਵੀ ਸਨ ਉਹਨਾਂ ਦੀ ਇਹ ਰੀਝ ਸੀ ਕਿ ਦੇਸ਼ ਤੇ ਕੌਮ ਦੀ ਤਰੱਕੀ ਹੋਵੇ ਤੇ ਉਹ ਉੱਨਤੀ ਦੇ ਪੱਥ ਦੇ ਅਗ੍ਰਸਰ ਹੋਵੇ। ਲਾਹੌਰ ਕਾਂਗਰਸ ਦੇ ਸੈਸ਼ਨ ਸਮੇਂ ਉਹ ਆਪਣੀ ਵੱਡੀ ਭੈਣ ਦੇ ਮੋਢੇ ਨਾਲ ਮੋਢੇ ਜੋੜਕੇ ਲੰਗਰ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ। ਭਾਰਤ ਸੁਤੰਤਰਤਾ ਲਹਿਰ ਵੀ ਮਾਤਾ ਜੀ ਦੀ ਸੋਚ ਦਾ ਇਕ ਬਿੰਦੂ ਬਣਿਆ ਰਹਿੰਦਾ। ਉਹ ਆਪਣੇ ਦੇਸ਼ ਨੂੰ ਹਮੇਸ਼ਾ ਸੁਤੰਤਰ ਵੇਖਣ ਦੇ ਇੱਛੁਕ ਸਨ।

ਹਰੇਕ ਦੇ ਨਾਲ ਹੀ ਆਪ ਜੀ ਪਿਆਰ ਕਰਦੇ ਮੇਲਿਆਂ ਤੇ ਅਨੁਸਾਰ, ਦੁੱਧ, ਘਿਉ, ਬਾਦਾਮਾਂ ਦੇ ਖੁਹਲੇ ਗਫੇ ਵਰਤਾਂਦੇ ਅਤੇ ਸੰਗਤਾਂ ਨੂੰ ਨਿਹਾਲ ਕਰਦੇ। ਆਪ ਜੀ ੧੯੯੯ ਤਿੰਨ ਫਗਨ ਦੀ ਰਾਤ ਇਕ ਵਜਕੇ ਗਿਆਰਾਂ ਮਿੰਟ ਤੇ ਸ੍ਰੀ ਭੈਣੀ ਸਾਹਿਬ ਵਿਖੇ ਸਰੀਰ ਦਾ ਤਿਆਗ ਕਰ ਦਿਤਾ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ।

# ਭੈਣੀ ਸਾਹਿਬ ਦਾ ਮੇਲਾ

ਬੀਤੇ ੧੯ ਅਕਤੂਬਰ ਵਾਲੇ ਦਿਨ ਅਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਕੀਰਤਨ, ਸਾਮੂਹਕ ਆਨੰਦ ਕਾਰਜਾਂ ਅਤੇ ਪਾਠਾਂ ਦੇ ਭੋਗਾਂ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਦੇ ਇਕ ਸਲਾਨਾ ਜੱਪ ਪ੍ਰਯੋਗ ਦੀ ਸਮਾਪਤੀ ਹੋਈ ਅਤੇ ਅਗਲੇ ਪ੍ਰਯੋਗ ਦਾ ਆਰੰਭ ਹੋਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਸਾਲ ਵਿਚ ਇਕ ਸਵਾ ਮਹੀਨਾ ਆਮ ਨਿਤਨੇਮ ਤੋਂ ਇਲਾਵਾ ਵਿਸ਼ੇਸ਼ ਜੱਪ ਤੱਪ ਅਤੇ ਨਾਮ ਸਿਮਰਨ ਵਾਸਤੇ ਰਾਖਵਾਂ ਕੀਤਾ ਜਾਂਦਾ ਰਿਹਾ ਹੈ। ਕਦੇ ਇਹ ਨਿਮਾਣੀ ਏਕਾਦਸ਼ੀ ਕਦੋਂ ਭਾਦਰੋਂ ਅਤੇ ਕਦੇ ਅੱਸੂ ਦੇ ਨਾਮ ਨਾਲ ਜੁੜਿਆਂ ਰਿਹਾ ਹੈ। ਸਮੇਂ ਦੇ ਬਦਲਾਵ ਨਾਲ ਲੋਕ ਮਨਾਂ ਨੇ ਇਸ ਦੇ ਨਾਮ ਧਰੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁਝ ਸਾਲਾਂ ਤੋਂ ਗਰਮੀ ਅਤੇ ਚਮਾਸੇ ਚੋਂ ਕੱਢ ਕੇ ਕੁਛ ਠੰਡੇ ਮੌਸਮ ਤਕ ਲੈ ਆਂਦਾ ਹੈ। ਐਤਕਾਂ ਉਂਜ ਤੇ ਸਾਰਾ ਸਾਲ ਇਹ ਪ੍ਰਯੋਗ ਚਲਦਾ ਰਿਹਾ ਪਰ ਅਸੂ ਦਾ ਸਾਰਾ ਮਹੀਨਾ ਤਾਂ ਇਹ ਖਾਸ ਤੌਰ ਤੇ ਚਲਦਾ ਰਿਹਾ ਅਤੇ ਇਸ ਮਹੀਨੇ ਦੇ ਅੰਤਮ ਦਿਨ ੧੯ ਅਕਤੂਬਰ ਨੂੰ ਇਸ ਦੀ ਸਮਾਪਤੀ ਦੀ ਅਰਦਾਸ ਹੋਈ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਸਮੇਂ ਵਿਚ ਨਾਮਧਾਰੀ ਸਮਾਜ ਦੀਆਂ ਗਤੀਵਿਦਿਆਂ ਦਾ ਬਹੁ ਪਖੀ ਪਸਾਰ ਕੀਤਾ ਹੈ। ਮਨੁੱਖ ਦੀ ਮੁਢਲੀ ਲੋੜ ਭੋਜਨ ਹੈ, ਫੇਰ ਸਿਹਤਮੰਦ ਸਰੀਰ, ਪਹਿਨਣ ਨੂੰ ਕਪੜੇ ਤੇ ਰਹਿਣ ਲਈ ਘਰ। ਇਹਨਾਂ ਸਾਰੀਆਂ ਗਲਾਂ ਦੀ ਪੂਰਤੀ ਲਈ ਨਾਮਧਾਰੀ ਸਮਾਜ ਨੂੰ ਸਮਰਥ ਬਣਾਇਆ ਹੈ। ਚੰਗੀ ਸ਼ੁਧ ਖੁਰਾਕ ਅਤੇ ਕਿਰਸਾਨੀ ਕਿਤੇ ਦੀ ਬੇਹਤਰੀ ਵਾਸਤੇ ਚੰਗੀਆਂ ਗਊਆਂ ਅਤੇ ਪਸ਼ੂਆਂ ਦਾ ਪਾਲਣ ਪੋਸ਼ਣ, ਖੇਤੀ-ਬਾੜੀ, ਬਾਗਵਾਨੀ ਵਿਚ ਅਗਵਾਨੂੰ ਰੋਲ, ਨੌਜੁਆਨਾਂ ਨੂੰ ਰਿਸ਼ਟ ਪੁਸ਼ਟ ਰਖਣ ਵਾਸਤੇ ਅਤੇ ਉਹਨਾਂ ਵਿਚ ਅਨੁਸ਼ਾਸਨ ਪੈਦਾ ਕਰਣ ਲਈ ਉਸਾਰੂ ਰੁਚੀਆਂ ਲਈ ਖੇਡ ਮੁਕਾਬਲਿਆਂ ਰਾਹੀਂ ਪ੍ਰੋਤਸਾਹਿਤ ਕਰਣਾ। ਬਹੁਤ ਸਾਰੀਆਂ ਖੇਡ ਪ੍ਰਤਿਯੋਗ-ਤਾਵਾਂ ਵਿਚ ਸਿਖਰਲੀ ਮੰਜ਼ਲ ਵਲ ਪਹੁੰਚਾਨਾ, ਮਾਨਸਕ ਖੁਰਾਕ-ਸੰਗੀਤ ਅਤੇ ਕੀਰਤਨ ਵਲ ਉਚੇਚੇ ਯਤਨ ਕਰਕੇ ਨੌਜਵਾਨਾਂ ਨੂੰ ਪ੍ਰੇਰਿਤ ਕਰਨਾ, ਐਸੀਆਂ ਬਹੁਤ ਸਾਰੀਆਂ ਗਲਾਂ ਹਨ ਜਿਨ੍ਹਾਂ ਵਿਚ ਭਾਰਤ ਦੇ ਚੋਟੀ ਦੇ ਗੇੜ ਵਿਚ ਨਾਮਧਾਰੀ ਆਉਂਦੇ ਹਨ।

ਭੈਣੀ ਸਾਹਿਬ ਦੇ ਯਾਤਰੂਆਂ ਦੇ ਆਰਾਮ ਅਤੇ ਸਹੂਲਤ ਨੂੰ ਮੁਖ ਰੱਖ ਕੇ ਉਸਾਰੀ ਦੇ ਪ੍ਰੋਗਰਾਮ, ਨਵੀਨ ਢੰਗ ਦੇ ਸਕੂਲ ਸਥਾਪਤ ਕਰਨੇ, ਸਮਾਜਕ ਰੂਹ ਰੀਤਾਂ ਵਿਆਹ ਸ਼ਾਦੀਆਂ ਆਦਿ ਵਿਚ ਹੋਰ ਵੀ ਕਰੜੀਆਂ ਸੋਧਾਂ ਕਰਨੀਆਂ ਅਤੇ ਹੋਰ ਬਹੁਤ ਕੁਝ ਹੈ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ਾਲ ਸ਼ਖਸੀਅਤ ਦੇ ਕਲਾਵੇ ਵਿਚ ਆ ਜਾਂਦਾ ਹੈ। ਇਹਨਾਂ ਪ੍ਰੋਗਰਾਮਾਂ ਦਾ ਪਸਾਰ ਦੇਸ਼ ਵਿਸ਼ੇਸ਼ ਤਕ ਹੈ ਅਤੇ ਲੋਕ ਮਨਾਂ ਤੱਕ ਵੀ, ਪਰ ਇਹ ਬਹੁ ਪਖੀ ਜਤਨ ਇਹ ਸਾਰੇ ਪ੍ਰੋਗਰਾਮ ਕੇਵਲ ਇਕ ਗਲ ਵਲ ਸੇਧਤ ਹਨ ਕਿ

"ਭਈ ਪਰਾਪਤਿ ਮਾਨੁਖ ਦੇਹੁਰੀਆ
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ
ਅਵਰਿ ਕਾਜ ਤੇਰੈ ਕਿਤੈ ਨ ਕਾਮ
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ"

ਇਹ ਸਾਰੇ ਜੱਪ ਤੱਪ ਪਾਠ ਦੀਵਾਨ ਕੀਰਤਨ ਵਿਖਿਆਨ ਲੰਗਰ, ਸਭ ਇਹ ਦਸਣ ਲਈ ਹਨ ਕਿ

"ਜਪਹੁ ਤ ਏਕੋ ਨਾਮਾ
ਅਵਰਿ ਨਿਰਾਫਲ ਕਾਮਾ"

ਸਮੁਚਾ ਗੁਰ ਉਪਦੇਸ਼ ਜੋ ਗੁਰਬਾਣੀ ਦੁਆਰਾ ਦ੍ਰਿੜਾਇਆ ਗਿਆ ਹੈ ਨਾਮ ਦੀ ਪ੍ਰਾਪਤੀ ਵਲ ਸੇਧਤ ਹੈ ਇਹ ਗੁਰੂ ਦੇ ਦੁਆਲੇ ਘੁਮਦਾ ਹੈ। ਬਾਕੀ ਸਭ ਗਲਾਂ ਇਸ ਮੰਜ਼ਿਲ ਤੇ ਪਹੁੰਚਣ ਲਈ ਸਹਾਇਕ ਹੁੰਦੀਆਂ ਹਨ! ਸਹੀ ਅਰਥਾਂ ਵਿਚ ਇਹ ਮੰਜ਼ਿਲ ਵਲ ਚਲਿਆਂ ਸਭ ਦੋਸ਼ ਵਿਕਾਰ ਖਤਮ ਹੁੰਦੇ ਹਨ ਤੇ ਮਨੁਖ ਵਧੀਆ ਮਾਨਵ ਵੀ ਬਨਦਾ ਹੈ।

ਇਸੇ ਗਲ ਨੂੰ ਮੁਖ ਰੱਖ ਕਿ ਸਤਿਗੁਰੂ ਜੀ ਨਾਮ ਸਿਮਰਣ ਵਲ ਪ੍ਰੇਰਿਤ ਕਰਦੇ ਹਨ ਖਾਸ ਕਰਕੇ ਬਚਿਆਂ ਅਤੇ ਨੌਜਵਾਨਾ ਨੂੰ ਆਗ੍ਰਹਿ ਕਰਦੇ ਹਨ ਪਿਆਰ ਕਰਦੇ ਹਨ। ਉਹਨਾਂ ਅੰਦਰ ਗੁਰਬਾਣੀ ਦੀਆਂ ਤੁਕਾਂ ਨੂੰ ਅਮਲੀ ਰੂਪ ਦੇਣ ਦਾ ਜਜ਼ਬਾ ਭਰਦੇ ਹਨ ਅਤੇ ਇਸ ਮੰਤਵ ਵਾਸਤੇ ਅਗਵਾਈ ਕਰਦੇ ਹਨ।

ਸ੍ਰੀ ਭੈਣੀ ਸਾਹਿਬ ਵਿਚ ਸੰਪੰਨ ਹੋਇਆ ਇਹ ਪ੍ਰਯੋਗ ਮੇਲਾ ਉਪ੍ਰੋਕਤ ਗਲ ਦੀ ਸ਼ਾਹਦੀ ਭਰਦਾ ਸੀ। ਨਿਰੰਤਰ ਸਿਲਸਲੇ ਵਾਰ ਹੁੰਦਾ ਕੀਰਤਨ, ਵਡੇ ਵਡੇ ਲੰਗਰ, ਵਿਦਵਾਨਾਂ ਦੇ ਵਿਆਖਿਆਣ, ਕਵੀਆਂ ਦੀਆਂ ਕਵਿਤਾਵਾਂ ਦਾ ਇਕ ਅਤੁਟ ਪਰਵਾਹ ਜਿਹਾ ਚਲਦਾ ਪਿਆ ਸੀ। ਜਿਵੇਂ ਸਾਰੇ ਦਰਿਆ ਅੰਤ ਨੂੰ ਸਮੁੰਦਰ ਵਿਚ ਸਮਾ ਜਾਂਦੇ ਹਨ ਇਵੇਂ ਸਭ ਗਤੀਵਿਧੀਆਂ ਇਕ ਮੰਜ਼ਲ ਨੂੰ ਵਧਦੀਆਂ ਅਤੇ ਸਾਰੇ ਕਾਰਜਾਂ ਵਿਚ ਜਦੋਂ ਨਾਮ ਸਿਮਰਨ ਦਾ ਵਿਸ਼ੇਸ਼ ਇਕ ਘੰਟਾ ਆਉਂਦਾ ਤਾਂ ਬਾਕੀ ਸਭ ਖਾਮੋਸ਼ੀ ਹੋ ਜਾਂਦੀ।

ਵਿਸ਼ੇਸ਼ ਜਪ ਪ੍ਰਯੋਗ ਵਿਚ ਹਿਸਾ ਲੈ ਰਹੇ ਮਹਾਂਪੁਰਖ



ਸ੍ਰੀ ਭੈਣੀ ਸਾਹਿਬ ਦੇ ਮੇਲੇ ਦੇ ਦ੍ਰਿਸ਼ : ਉਪਰ ਸਤਿਗੁਰੂ ਜਗਜੀਤ ਸਿੰਘ ਜੀ ਸ. ਨਾਹਰ ਸਿੰਘ ਦੀ ਪੁਸਤਕ ਰੀਲੀਜ਼ ਕਰਦੇ ਹੋਏ । ੨. ਸਾਧ ਸੰਗਤ ਦਾ ਦ੍ਰਿਸ਼ । ੩. ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਬਚਿਆਂ ਦਾ ਦੀਵਾਨ । ੪. ਕੀਰਤਨ ਸੁਣ ਰਹੀਆਂ ਮਾਈਆਂ ।

ਰੋਜ਼ਾਨਾ ਅੱਠ ਘੰਟੇ ਦਾ ਨਾਮ ਸਿਮਰਣ ਕਰਦੇ ਇਹ ਆਪਣੇ ਨਿਤ ਦੇ ਕਾਰਜ ਤੋਂ ਇਲਾਵਾ ਹੁੰਦਾ । ਅਧੀ ਰਾਤ ਤੋਂ ਬਾਦ ਖੂਹੀਆਂ ਤੋਂ ਇਹਨਾਂ ਦੇ ਸਿਰਾਂ ਵਿਚ ਪਾਣੀ ਪਾਉਣ ਦੀ ਆਵਾਜ ਆਉਣੀ ਸ਼ੁਰੂ ਹੋ ਜਾਂਦੀ । ਇਹ ਚਾਰ ਘੰਟੇ ਦੀ ਰੌਲ ਲਾ ਕੇ ਆਸਾ ਦੀ ਵਾਰ ਦੇ ਕੀਰਤਨ ਵਿਚ ਆਉਂਦੇ ।

ਅੱਜ ਦੇ ਸੜਕੇ ਬਲਦੇ ਯੁੱਗ ਵਿਚ ਇਹ ਸ਼ਾਂਤੀ ਅਤੇ ਸਿਮਰਨ ਦੀ ਸ਼ਕਤੀ ਹੀ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਸਤਿਗੁਰੂ ਜਗਜੀਤ ਸਿੰਘ ਹਰ ਪਾਸੇ ਪਹਿਲ ਦੇ ਰਹੇ ਹਨ । ਇਹ ਮਹਾਨ ਪਰਉਪਕਾਰ ਹੈ ਸਭ ਤੋਂ ਉਤਮ ਅਤੇ ਸ੍ਰੇਸ਼ਟ । ਸਚੇ ਗੁਰੂ ਦੀ ਇਹ ਹੀ ਸਿਫਤ ਹੁੰਦੀ ਹੈ ਅਤੇ ਇਸ ਵਾਸ਼ਤੇ ਹੀ ਗੁਰੂ ਰਾਜਦਾਸ ਜੀ ਨੇ ਅਪਣੇ ਗੁਰੂ ਨੂੰ ਨਮਸਕਾਰ ਕੀਤੀ ਹੈ ।

ਹਰਿਨਾਮ ਦੀਆ ਗੁਰਿ ਪਰਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ
ਹਉ ਸਤਿਗੁਰ ਅਪਣੇ ਕਉ ਸਦਾ ਨਮਸਕਾਰੀ
ਜਿਤੁ ਮਿਲਿਐ ਹਰਿਨਾਮ ਮੈ ਜਾਤਾ

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਖੋਹਲੇ ਇਸ ਭੰਡਾਰੇ ਤੋਂ ਸੰਗਤਾਂ ਨੂੰ ਵਿਸ਼ੇਸ਼ ਕਰਕੇ ਨੌਜਵਾਨਾਂ ਨੂੰ ਲਾਭ ਲੈਣਾ ਚਾਹੀਦਾ ਹੈ । ਇਹ ਉਹ ਦਾਤ ਹੈ ਜਿਸ ਨਾਲ ਗਤੀ ਹੋਣੀ ਹੈ । ਇਸ ਅਵਸਰ ਤੋਂ ਭਰਪੂਰ ਲਾਭ ਲੈਦਿਆਂ ਨਵੇਂ ਸਾਲ ਦੇ ਪ੍ਰਯੋਗ ਵਿਚ ਭਾਰੀ ਗਿਣਤੀ ਵਿਚ ਸ਼ਾਮਲ ਹੋਣਾ ਚਾਹੀਦਾ ਹੈ ।

ਸਤਿਗੁਰ ਪੂਰੈ ਕੀਨੀ ਦਾਤਿ
ਹਰਿ ਹਰਿ ਨਾਮੁ ਦੀਓ ਕੀਰਤਨ ਕਉ
ਭਈ ਹਮਾਰੀ ਗਾਤਿ —ਧਨਾਸਰੀ ਮ: ੫

—ਜਗਦੀਸ਼ ਸਿੰਘ

# ਦੋ ਗ਼ਜ਼ਲਾਂ

—ਪ੍ਰਕਾਸ਼ ਕੌਰ 'ਹਮਦਰਦ'—

੧

ਗੋ ਖ਼ੂਨਖਾਰ ਸਦਮਾ ਗੋ ਜਾਨਮਾਰ ਸਦਮਾ
ਗੋ ਦਿਲਫ਼ਿਗਾਰ ਸਦਮਾ ਫਿਰ ਵੀ ਸਹਾਰ ਸਦਮਾ।

ਜੀਵਨ ਹੈ ਗ਼ਮ ਦਾ ਦਰਿਆ ਪੁਰਸੋਜ਼ ਨੇ ਕਿਨਾਰੇ
ਬਚਨਾ ਮੁਹਾਲ ਤੇਰਾ, ਹੈ ਆਰ ਪਾਰ ਸਦਮਾ।

ਕਿਸਮਤ ਨਾ ਕੋਸ ਰੋ ਰੋ ਕਰ ਨਾ ਗਿਲਾ ਗੁਜ਼ਾਰੀ
ਖ਼ਾਮੋਸ਼ ਰਹਿ ਖਿਜ਼ਾਂ ਵਿਚ, ਚੁਪ ਕਰ ਸਹਾਰ ਸਦਮਾ।

ਆਹਾਂ 'ਚ ਸੜ ਨਾ ਜਾਈਂ ਹੰਝੂਆਂ 'ਚ ਹੜ੍ਹ ਨਾ ਜਾਈਂ।
ਐ ਦਿਲ, ਸੰਭਲ ਜਾ ਹੁਣ ਤਾਂ ਹੁਣ ਤਾਂ ਸਹਾਰ ਸਦਮਾ।

ਦਿਲ ਹੋ ਗਿਆ ਹੈ ਪੱਥਰ, ਹੁਣ ਠੋਕਰਾਂ ਦਾ ਡਰ ਕੀ
ਆਏ ਹਜ਼ਾਰ ਆਫ਼ਤ, ਆਏ ਹਜ਼ਾਰ ਸਦਮਾ।

ਦੋਨੋਂ ਹੀ ਮੈਂ ਹੰਢਾਏ, ਦੋਨੋਂ ਹੀ ਹੌਲੇ ਪਾਏ
ਨਾ ਪਾਇਦਾਰ ਖੇੜਾ, ਨਾ ਪਾਇਦਾਰ ਸਦਮਾ।

'ਹਮਦਰਦ' ਜਾਣ ਮਗਰੋਂ, ਹਮਦਰਦ ਕੌਣ ਤੇਰਾ
ਐ ਦਿਲ; ਸਹਾਰ ਖ਼ੁਦ ਹੀ, ਇਹ ਦਿਲਫ਼ਿਗਾਰ ਸਦਮਾ।

ਤੂੰ ਆਫ਼ਤਾਬ ਮੇਰਾ, 'ਪ੍ਰਕਾਸ਼' ਹਾਂ ਤੇਰਾ
ਠਹਿਰੇ ਨਾ ਮੇਰੇ ਸਾਹਵੇਂ ਤਾਰੀਕ ਤਾਰ ਸਦਮਾ।

੨

ਜੋ ਰਲ ਕੇ ਪਲ ਬਿਤਾਏ ਸਨ ਅਜੇ ਨੇ ਕਲ੍ਹ ਦੀਆਂ ਗਲਾਂ
ਬੜੇ ਸੁਪਨੇ ਸਜਾਏ ਸਨ ਅਜੇ ਨੇ ਕਲ੍ਹ ਦੀਆਂ ਗਲਾਂ!

ਬਣਾਇਆ ਮਹਿਲ ਉਲਫਤ ਦਾ ਸਜਾਏ ਖ਼ਵਾਬ ਉਸ ਅੰਦਰ
ਮੈਂ ਆਪਣੇ ਗ਼ਮ ਗੁਆਏ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

ਤੁਰੇ ਮਸਤੀ 'ਚ ਮੰਜ਼ਿਲ ਵਲ ਦੀਵਾਨੇ ਬਣਕੇ ਮੈਂ ਤੇ ਤੂੰ
ਸਿਤਮ ਜੱਗ ਦੇ ਉਠਾਏ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

ਬਣੇ ਸਾਂ ਹਮਸਫ਼ਰ ਦੋਵੇਂ ਸੀ ਵਾਅਦਾ ਤੋੜ ਨਿਭਣੇ ਦਾ
ਮੈ ਦੁਖ ਆਪਣੇ ਸੁਣਾਏ ਸਣ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

ਜਦੋਂ ਇਕ ਦੂਸਰੇ ਬਾਝੋਂ ਬੜੀ ਮੁਸ਼ਕਿਲ ਗੁਜ਼ਰਦੀ ਸੀ
ਕਦੀ ਉਹ ਦਿਨ ਵੀ ਆਏ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

ਜੋ ਸਾਡੇ ਨਾਲ ਪ੍ਰਛਾਵਾਂ ਬਣੀ ਬੈਠੇ ਨੇ ਸਜਣਾ ਹੁਣ
ਇਹ ਸਾਰੇ ਦੁਖ ਪਰਾਏ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

ਤੇਰੇ ਬਾਝੋਂ ਮੇਰੇ 'ਹਮਦਰਦ' ਹੁਣ ਤਨਹਾਈ ਤੇ ਗ਼ਮ ਨੇ
ਤੂੰ ਸਭ ਸਦਮੇਂ ਭੁਲਾਏ ਸਨ ਅਜੇ ਨੇ ਕਲ੍ਹ ਦੀਆਂ ਗੱਲਾਂ।

# ਦੋ ਗ਼ਜ਼ਲਾਂ

—ਕੰਵਰ ਸੁਖਦੇਵ—

੧

ਏਸ ਕੰਢੇ ਜ਼ਿੰਦਗੀ ਮਾਤਮ ਮਨਾਉਂਦੀ ਜਾ ਰਹੀ
ਉਸ ਕੰਢੇ ਉਹ ਕੁੜੀ ਬਸ ਗੀਤ ਗਾਉਂਦੀ ਜਾ ਰਹੀ
ਮੇਰਿਆਂ ਹੱਥਾਂ ਚੋਂ ਦੀਵੇ ਡਿਗ ਪਏ ਤਕਦੀਰ ਦੇ
ਉਹਦੀਆਂ ਤਲੀਆਂ ਤੇ ਮਹਿੰਦੀ ਜਗਮਗਾਉਂਦੀ ਜਾ ਰਹੀ
ਕਾਹਨ ਦੇ ਕਨਾਂ 'ਚ ਸਿਕਾ ਘੁਲ ਗਿਆ ਕੁਰੂਖੇਤ ਦਾ
ਕੀਹਦੀ ਖਾਤਰ ਮੀਰਾ ਇਕ ਤਾਰਾ ਵਜਾਉਂਦੀ ਜਾ ਰਹੀ
ਕਿਸੇ ਵੀ ਆਉਣਾ ਨਹੀਂ 'ਸਭ ਰਾਸਤੇ ਸੁਨਸਾਨ ਨੇ
ਇਹ ਜੁਆਨੀ ਕੀਹਦੇ ਲਈ ਦੀਵੇ ਜਗਾਉਂਦੀ ਜਾ ਰਹੀ
ਮਿਸ਼ਰੀ ਜਹੇ ਹਾਸੇ ਨੇ ਪਰ ਅੰਦਰ ਨੇ ਜ਼ਹਿਰਾਂ ਦੇ ਭਰੇ
ਕਿਸ ਤਰ੍ਹਾਂ ਦੇ ਰਿਸ਼ਤੇ ਇਹ ਦੁਨੀਆਂ ਨਿਭਾਉਂਦੀ ਜਾ ਰਹੀ
ਰੱਤ ਰੰਗੀਆਂ ਹੋਈਆਂ ਨੇ ਨਾੜਾਂ ਮੇਰੇ ਮਸਤਕ ਦੀਆਂ
ਉਹ ਕੁੜੀ ਪਰ ਮਾਂਗ ਵਿਚ ਸਿੰਧੂਰ ਪਾਉਂਦੀ ਜਾ ਰਹੀ
ਬੁਝ ਗਏ ਤਾਰੇ ਵੀ ਸਾਰੇ ਬੁਝ ਗਿਆ ਹੈ ਚੰਦਰਮਾ
ਜੁਗਨੂਆਂ ਸੰਗ ਉਮਰ ਪਰ ਰਾਤਾਂ ਸਜਾਉਂਦੀ ਜਾ ਰਹੀ
ਸਾਰਾ ਅੰਬਰ ਕਤਲਗਾਹ ਹੈ ਧੁੱਪ ਹੈ ਬਰਛੀ ਜਹੀ
ਫਿਰ ਵੀ ਕਿਉਂ ਹਸਤੀ ਮੇਰੀ ਪੰਛੀ ਉਡਾਉਂਦੀ ਜਾ ਰਹੀ

੨

ਜ਼ੇ ਤੂਤਾਂ ਦੇ ਪੱਤੇ ਟਿਡੀਆਂ ਖਾ ਗਈਆਂ
ਕਿਥੋਂ ਲਭੋਗੇ ਰੇਸ਼ਮ ਦੀਆਂ ਤਾਰਾਂ ਨੂੰ
ਮਮਤਾ ਦੇ ਰਿਸ਼ਤੇ ਜੇ ਲੁੱਟ ਲਏ ਗਰਜ਼ਾਂ ਨੇ
ਕਿਥੋਂ ਭਾਲੋਗੇ ਦੁਨੀਆਂ ਵਿਚ ਯਾਰਾਂ ਨੂੰ
ਮੈਨੂੰ ਵੀ ਸੰਗ ਲੈ ਜਾਣ ਏਥੋਂ ਦੂਰ ਕਿਤੇ
ਆਖੋ ਕੋਈ ਕੂੰਜਾਂ ਦੀਆਂ ਕਤਾਰਾਂ ਨੂੰ
ਹੀਰ ਕਿਸੇ ਦੀ ਲੈ ਚਲਿਆ ਹੈ ਹੋਰ ਕੋਈ
ਦੋਸ਼ ਨਾ ਦਿਉ ਵਿਚਾਰੇ ਇਨ੍ਹਾਂ ਕਹਾਰਾਂ ਨੂੰ
ਕਿਉਂ ਜੋਗੀ ਹੰਝੂਆਂ ਵਿਚੋਂ ਦੀ ਤਕਦਾ ਸੀ
ਜਾਂਦੀਆਂ ਪ੍ਰਦੇਸੀ ਕੁੜੀਆਂ ਦੀਆਂ ਡਾਰਾਂ ਨੂੰ
ਬੱਦਲਾਂ ਦਰਿਆਵਾਂ ਵਿਚ ਜ਼ਹਿਰੀ ਪਾਣੀ ਹੈ
ਜੇ ਹੋ ਸਕੇ ਬਚਾ ਲਉ ਇਨ੍ਹਾਂ ਬਹਾਰਾਂ ਨੂੰ
ਪੁੱਤ, ਪਤੀ ਬਾਪੂ ਜੰਗਾਂ ਵਿਚ ਮਰਦੇ ਨੇ
ਫਿਰ ਵੀ ਜਿੱਤਾਂ ਸਮਝਣ ਲੋਕੀ ਹਾਰਾਂ ਨੂੰ
ਯਾਰ, ਬਹਾਰ, ਸ਼ਰੀਕਾ, ਮੰਜ਼ਿਲ ਰੁੱਸ ਗਈਆਂ
ਵੇਖ 'ਕੰਵਰ' ਨੇ ਜਰਿਆ ਕਿੰਨੀਆਂ ਮਾਰਾਂ ਨੂੰ

# ਤਿੰਨ ਸਵਾਲ

—ਲੀਊ-ਤਾਲਸਤਾਏ--

(ਪੰਜਾਬੀ ਰੂਪ—ਸੁਰਜੀਤ ਖੁਰਸ਼ੀਦੀ)

ਇਕ ਵਾਰੀ ਇਕ ਰਾਜੇ ਨੂੰ ਫੁਰਿਆ ਕਿ ਜੇਕਰ ਪਤਾ ਲੱਭ ਜਾਵੇ ਕਿ ਹਰ ਚੀਜ਼ ਦਾ ਸ੍ਰੀ ਗਣੇਸ਼ ਕਰਨ ਦਾ ਸਹੀ ਸਮਾਂ ਕਿਹੜਾ ਹੁੰਦਾ ਹੈ, ਕਿ ਉਹ ਕਿਹੜੇ ਢੁਕਵੇਂ ਬੰਦੇ ਹਨ ਜਿਹਨਾਂ ਦਾ ਮਸ਼ਵਰਾ ਸਵੀਕਾਰਿਆ ਜਾਵੇ ਅਤੇ ਉਸ ਨੂੰ ਇਹ ਜਾਣਕਾਰੀ ਹੋ ਜਾਵੇ ਕਿ ਉਹ ਕਿਹੜੀ ਕਰਨ ਵਾਲੀ ਗੱਲ ਹੈ ਜਿਹੜੀ ਸਭ ਤੋਂ ਵਧ ਮਹੱਤਤਾ ਵਾਲੀ ਹੈ ਤਾਂ ਉਹ ਆਪਣੇ ਕਿਸੇ ਪਰਕਾਰ ਦੇ ਕਾਰਜ ਵਿਚ ਵੀ ਕਦੇ ਅਸਫਲ ਨਹੀਂ ਰਹੇਗਾ।

ਬਸ ਜੀ ਇਹ ਫੁਰਨਾ ਫੁਰਿਆ ਨਹੀਂ ਕਿ ਉਸ ਨੇ ਸਾਰੇ ਰਾਜ ਵਿਚ ਢੰਡੋਰਾ ਪਿਟਵਾ ਦਿਤਾ ਕਿ ਉਸ ਵਿਅਕਤੀ ਨੂੰ ਬਹੁਤ ਵਡਾ ਇਨਾਮ ਦਿਤਾ ਜਾਵੇਗਾ ਜਿਹੜਾ ਕੋਈ ਇਹ ਦਸ ਸਕੇ ਕਿ ਹਰ ਕਾਰਜ ਦੇ ਕਰਨ ਲਈ ਢੁਕਵਾਂ ਸਮਾਂ ਕਿਹੜਾ ਹੁੰਦਾ ਹੈ ਅਤੇ ਕਿਹੜੇ ਲੋਕ ਬਹੁਤ ਹੀ ਲੋੜੀਂਦੇ ਹਨ ਤੇ ਉਸ ਨੂੰ ਕਿੰਜ ਪਤਾ ਲਗੇ ਕਿ ਸਭ ਤੋਂ ਵਧ ਮਹਤਵ-ਪੂਰਨ ਕਿਹੜਾ ਕੰਮ ਹੈ ਜੋ ਕੀਤਾ ਜਾਵੇ।

ਵਿਦਵਾਨ ਲੋਕ ਰਾਜੇ ਦੇ ਪਾਸ ਆਏ ਪਰ ਹਰ ਕਿਸੇ ਨੇ ਉਸ ਦੇ ਸਵਾਲਾਂ ਦੇ ਜਵਾਬ ਵੱਖਰੇ ਵੱਖਰੇ ਦਿਤੇ। ਪਹਿਲੇ ਸਵਾਲ ਦੇ ਉਤਰ ਵਿਚ ਕਿਸੇ ਨੇ ਕਿਹਾ ਕਿ ਹਰ ਅਮਲ ਦੇ ਲਈ ਢੁਕਵਾਂ ਸਮਾਂ ਵੇਖਣ ਦੇ ਲਈ ਪਹਿਲਾਂ ਤੋਂ ਦਿਨਾਂ, ਮਹੀਨਿਆਂ ਅਤੇ ਵਰ੍ਹਿਆਂ ਦਾ ਇਕ ਖ਼ਾਕਾ ਤਿਆਰ ਕਰ ਲੈਣਾ ਚਾਹੀਦਾ ਹੈ ਅਤੇ ਫੇਰ ਸਖਤੀ ਨਾਲ ਉਸ ਅਨੁਸਾਰ ਚਲਿਆ ਜਾਣਾ ਚਾਹੀਦਾ ਹੈ। ਉਹਨਾਂ ਨੇ ਕਿਹਾ ਕਿ ਕੇਵਲ ਇਸ ਪਰਕਾਰ ਹੀ ਹਰ ਚੀਜ਼ ਆਪਣੇ ਢੁਕਵੇਂ ਸਮੇਂ ਤੇ ਕੀਤੀ ਜਾ ਸਕਦੀ ਹੈ। ਕਈਆਂ ਨੇ ਕਿਹਾ ਕਿ ਇਹ ਸੰਭਵ ਹੀ ਨਹੀਂ ਹੈ ਕਿ ਹਰ ਕੰਮ ਦੇ ਕਰਨ ਲਈ ਪਹਿਲਾਂ ਤੋਂ ਹੀ ਵਕਤ ਨਿਸਚਿਤ ਕੀਤਾ ਜਾ ਸਕੇ ਅਤੇ ਕਿ ਵੇਹਲਿਆਂ ਰਹਿ ਕੇ ਸਮਾਂ ਨਹੀਂ ਬੀਤਾਣਾ ਚਾਹੀਦਾ, ਜੋ ਵੀ ਵਰਤਾਰਾ ਵਰਤ ਰਿਹਾ ਹੋਵੇ ਬੰਦਾ ਉਸ ਵਲ ਧਿਆਨ ਦੇਵੇ ਅਤੇ ਫੇਰ ਉਹੋ ਕਰੇ ਜੋ ਕੁਝ ਕਿ ਉਸਨੂੰ ਬਹੁਤ ਲੋੜੀਂਦਾ ਹੋਵੇ ਅਤੇ, ਕੁਝ ਹੋਰਾਂ ਨੇ ਇਹ ਕਿਹਾ ਕਿ ਜੋ ਵਰਤਾਰਾ ਵਰਤ ਰਿਹਾ ਹੋਵੇ ਉਸ ਬਾਰੇ ਰਾਜਾ ਭਾਵੇਂ ਕਿਤਨਾ ਵੀ ਚੌਕਸ ਰਹੇ ਇਹ ਕਿਸੇ ਇਕ ਬੰਦੇ ਲਈ ਵੀ ਸੰਭਵ ਨਹੀਂ ਹੈ ਕਿ ਹਰ ਕਰਮ ਕਰਨ ਦੇ ਲਈ ਸਹੀ ਵਕਤ ਦਾ ਨਿਰਣਾ ਕਰ ਸਕੇ। ਉਹ ਸਿਆਣੇ ਬੰਦਿਆਂ ਤੋਂ ਸਲਾਹ-ਮਸ਼ਵਰਾ ਲਵੇ ਜਿਹੜੇ ਉਸ ਨੂੰ ਢੁਕਵੇਂ ਸਮੇਂ ਤੇ ਹਰ ਕੰਮ ਕਰਨ ਬਾਰੇ ਸਹਾਇਤਾ ਕਰਨ।

ਪਰ ਫੇਰ ਹੋਰਾਂ ਨੇ ਕਿਹਾ ਕੁਝ ਇਹੋ ਜਿਹਾ ਵੀ ਹੋ ਸਕਦਾ ਹੈ ਜਿਸ ਨੂੰ ਮਸ਼ਵਰੇ ਲਈ ਪੇਸ਼ ਨਹੀਂ ਕੀਤਾ ਜਾ ਸਕਦਾ ਪਰ ਜਿਸ ਦੇ ਬਾਰੇ ਬੰਦੇ ਨੂੰ ਫੌਰੀ ਤੌਰ ਤੇ ਫੈਸਲਾ ਲੈਣਾ ਹੁੰਦਾ ਹੈ ਕਿ ਕੀਤਾ ਜਾਵੇ ਕਿ ਨਾ, ਪਰ ਇਹ ਫੈਸਲਾ ਕਰਨ ਦੇ ਲਈ ਬੰਦੇ ਨੂੰ ਪਹਿਲਾਂ ਤੋਂ ਗਿਆਨ ਹੋਣਾ ਚਾਹੀਦਾ ਹੈ ਕਿ ਕੀ ਕੁਝ ਵਾਪਰਨ ਵਾਲਾ ਹੈ। ਇਹ ਤਾਂ ਕੇਵਲ ਜਾਦੂਗਰਾਂ ਨੂੰ ਹੀ ਗਿਆਨ ਹੋ ਸਕਦਾ ਹੈ, ਅਤੇ, ਇਸ ਲਈ, ਇਹ ਜਾਨਣ ਦੇ ਲਈ ਕੋਈ ਵੀ ਕਰਮ ਕਰਨ ਲਈ ਢੁਕਵਾਂ ਸਮਾਂ ਕਿਹੜਾ ਹੈ, ਬੰਦੇ ਨੂੰ ਜਾਦੂਗਰਾਂ ਨਾਲ ਮਸ਼ਵਰਾ ਕਰਨਾ ਚਾਹੀਦਾ ਹੈ।

ਇਸ ਪਰਕਾਰ ਦੂਜੇ ਸਵਾਲ ਦੇ ਜਵਾਬ ਵੀ ਵੱਖੋ ਵੱਖਰੇ ਸਨ। ਕਿਸੇ ਨੇ ਕਿਹਾ, ਰਾਜੇ ਨੂੰ ਜਿਨ੍ਹਾਂ ਲੋਕਾਂ ਦੀ ਸਭ ਤੋਂ ਵਧ ਲੋੜ ਹੁੰਦੀ ਹੈ ਉਹ ਉਸ ਦੇ ਦਰਬਾਰੀ ਸਲਾਹ-ਕਾਰ ਹਨ, ਹੋਰਾਂ ਨੇ ਕਿਹਾ ਧਾਰਮਕ ਆਗੂ ਹਨ, ਕਿਸੇ ਨੇ ਕਿਹਾ ਉਹ ਡਾਕਟਰ ਹਨ ਜਦੋਂ ਕਿ ਕਿਸੇ ਨੇ ਕਿਹਾ ਕਿ ਜੰਗਜੂ ਬੰਦੇ ਸਭ ਤੋਂ ਵਧ ਲੋੜੀਂਦੇ ਹਨ।

ਤੀਜੇ ਸਵਾਲ ਬਾਰੇ, ਕਿ ਸਭ ਤੋਂ ਮਹੱਤਵਪੂਰ ਕਾਰਜ ਕਿਹੜਾ ਹੈ—ਕਈਆਂ ਨੇ ਉਤਰ ਦਿਤਾ ਕਿ ਸਭ ਨਾਲੋਂ ਮਹੱਤਵਪੂਰਨ ਕਿੱਤਾ ਹੈ ਵਿਗਿਆਨ, ਦੂਸਰਿਆਂ ਨੇ ਕਿਹਾ ਕਿ ਯੁਧ ਪਰਵੀਨਤਾ ਅਤੇ ਹੋਰਾਂ ਨੇ ਕਿਹਾ ਕਿ ਧਾਰਮਕ ਪੂਜਾ ਪਰਾਰਥਣਾ ਵਿਚ ਜੁਟੇ ਰਹਿਣਾ ਹੀ ਮਹੱਤਵਪੂਰਨ ਹੈ।

ਸਾਰੇ ਦੇ ਸਾਰੇ ਉਤਰ ਭਿੰਨ ਹੋਣ ਦੇ ਕਾਰਨ ਰਾਜੇ ਨੂੰ ਇਕ ਵੀ ਨਾ ਜਚਿਆ ਅਤੇ ਕਿਸੇ ਨੂੰ ਵੀ ਇਨਾਮ ਨਾ ਦਿਤਾ ਗਿਆ। ਪਰ ਆਪਣੇ ਸਵਾਲਾਂ ਦੇ ਸਹੀ ਉਤਰ ਪਰਾਪਤ ਕਰਨ ਦੇ ਲਈ ਉਸ ਨੇ ਇਕ ਮਹਾਤਮਾ ਨਾਲ ਮਸ਼ਵਰਾ ਕਰਨ ਦਾ ਫੈਸਲਾ ਕੀਤਾ ਜਿਹੜਾ ਕਿ ਆਪਣੀ ਬੁਧੀ-ਵਿਵੇਕ ਦੇ ਲਈ ਪਰਸਿਧ ਸੀ।

ਮਹਾਤਮਾ ਇਕ ਜੰਗਲ ਵਿਚ ਬਸੇਰਾ ਕਰਦਾ ਸੀ ਜਿਥੋਂ ਉਹ ਕਦੇ ਬਾਹਰ ਨਹੀਂ ਸੀ ਆਇਆ ਕਰਦਾ ਅਤੇ ਸਾਧਾਰਨ ਲੋਕਾਂ ਤੋਂ ਬਿਨਾ ਕਿਸੇ ਹੋਰ ਨਾਲ ਮਿਲਦਾ ਵੀ ਨਹੀਂ ਸੀ ਹੁੰਦਾ। ਇਸ ਕਰਕੇ ਰਾਜੇ ਨੇ ਸਾਧਾਰਨ ਜਿਹਾ ਪਹਿਰਾਵਾ ਪਹਿਨ ਲਿਆ ਅਤੇ ਮਹਾਤਮਾ ਦੀ ਕੁਟਿਆ ਤੋਂ ਕੁਝ ਫਾਸਲੇ ਤੇ ਹੀ ਘੋੜੇ ਤੋਂ ਉਤਰ ਗਿਆ। ਆਪਣੇ ਅੰਗ ਰਖਿਅਕ ਨੂੰ ਉਥੇ ਛੱਡ ਕੇ ਇਕਲਾ ਹੀ ਚਲਿਆ ਗਿਆ।

ਜਦੋਂ ਰਾਜਾ ਪੁਜਾ ਤਾਂ ਮਹਾਤਮਾ ਆਪਣੀ ਕੁਟੀਆ ਦੇ ਸਾਹਮਣੇ ਧਰਤੀ ਖੋਦ ਰਿਹਾ ਸੀ। ਰਾਜੇ ਨੂੰ ਦੇਖ ਕੇ ਨਮਸਕਾਰ ਕੀਤੀ ਅਤੇ ਆਪਣਾ ਖੋਦਣ ਦਾ ਕੰਮ ਕਰਦਾ ਰਿਹਾ। ਮਹਾਤਮਾ ਬਹੁਤ ਕੰਮਜ਼ੋਰ ਜਿਹਾ ਸੀ ਹਰ ਵਾਰ ਕਹੀ ਦੇ ਟੱਕ ਨਾਲ ਥੋੜ੍ਹੀ ਜਹੀ ਮਿੱਟੀ ਹੀ ਪੁਟ ਹੁੰਦੀ ਸੀ। ਉਹ

ਸਾਹੋ ਸਾਹ ਹੋਇਆ ਪਿਆ ਸੀ ।

ਰਾਜਾ ਉਸ ਦੇ ਲਾਗੇ ਗਿਆ ਅਤੇ ਕਿਹਾ, ਮਹਾਤਮਾ ਜੀ ਮੈਂ ਤੁਹਾਡੇ ਪਾਸੋਂ ਤਿੰਨ ਸਵਾਲਾਂ ਦਾ ਜਵਾਬ ਪੁਛਣ ਲਈ ਆਇਆ ਹਾਂ । ਮੈਂ ਇਹ ਕਿਸ ਤਰ੍ਹਾਂ ਸਿਖ ਸਕਦਾ ਹਾਂ ਕਿ ਸਹੀ ਸਮੇਂ ਤੇ ਹੀ ਸਹੀ ਕਾਰਜ ਕੀਤਾ ਜਾਵੇ ? ਉਹ ਕਿਹੜੇ ਲੋਕ ਹਨ ਜਿਹਨਾਂ ਦੀ ਮੈਨੂੰ ਵਧੇਰੇ ਲੋੜ ਹੈ ਜਿਹਨਾਂ ਦੀ ਗੱਲ ਤੇ ਮੈਂ ਹੋਰਾਂ ਦੇ ਨਾਲੋਂ ਵਧ ਧਿਆਨ ਦੇਵਾਂ ? ਅਤੇ ਕਿਹੜੇ ਕੰਮ ਬਹੁਤ ਮਹੱਤਵਪੂਰਨ ਹਨ ਅਤੇ ਸਭ ਤੋਂ ਪਹਿਲਾਂ ਮੇਰਾ ਧਿਆਨ ਮੰਗਦੇ ਹਨ ।

ਮਹਾਤਮਾ ਨੇ ਰਾਜੇ ਨੂੰ ਸੁਣਿਆ ਪਰ ਕੋਈ ਉਤਰ ਨਾ ਦਿਤਾ । ਉਸ ਨੇ ਹੱਥਾਂ ਤੇ ਥੁੱਕ ਮਲਿਆ ਅਤੇ ਥਾਂ ਪੁਟਣਾ ਮੁੜ ਸ਼ੁਰੂ ਕਰ ਦਿਤਾ ।

"ਤੁਸੀਂ ਥੱਕ ਗਏ ਹੋ", ਰਾਜੇ ਨੇ ਕਿਹਾ, "ਲਿਆਓ ਕਹੀ ਮੈਨੂੰ ਦੇਵੋ ਮੈਂ ਤੁਹਾਡੀ ਸੇਵਾ ਕਰਾਂ ।

"ਧਨਵਾਦ, ਮਹਾਤਮਾ ਨੇ ਕਿਹਾ, ਅਤੇ ਕਹੀ ਰਾਜੇ ਨੂੰ ਫੜਾ ਦਿਤੀ ਅਤੇ ਖੁਦ ਧਰਤੀ ਤੇ ਬੈਠ ਗਿਆ ।

ਜਦੋਂ ਦੋ ਕਿਆਰੀਆਂ ਪੁਟ ਚੁੱਕਾਂ ਤਾਂ ਰਾਜਾ ਰੁੱਕ ਗਿਆ ਅਤੇ ਆਪਣੇ ਸਵਾਲ ਦੁਹਰਾਏ । ਮਹਾਤਮਾ ਨੇ ਫੇਰ ਕੋਈ ਉਤਰ ਨਾ ਦਿਤਾ, ਪਰ ਉਠ ਕੇ ਕਹੀ ਫੜਨ ਦੇ ਲਈ ਹੱਥ ਵਧਾਇਆ ਤੇ ਕਿਹਾ—"ਹੁਣ ਕੁਝ ਸਾਹ ਲੈ ਲਵੋ—ਮੈਂ ਕੁਝ ਹੰਭਲਾ ਮਾਰਦਾ ਹਾਂ ।"

ਪਰ ਰਾਜੇ ਨੇ ਉਸ ਨੂੰ ਕਹੀ ਨਾ ਫੜਾਈ ਅਤੇ ਪੁਟਾਈ ਕਰਦਾ ਰਿਹਾ । ਇਕ ਘੰਟਾ ਬੀਤ ਗਿਆ ਅਤੇ ਇਕ ਹੋਰ ਬੀਤ ਗਿਆ । ਸੂਰਜ ਦਰਖਤਾਂ ਦੀ ਓਟ ਵਿਚ ਗੋਤੀ ਮਾਰਨ ਲੱਗਾ ਅਤੇ ਅੰਤਕਾਰ ਰਾਜੇ ਨੇ ਕਹੀ ਧਰਤੀ ਵਿਚ ਗੱਡ ਦਿਤੀ ਤੇ ਕਿਹਾ :—

"ਸਿਆਣਿਆ, ਮੈਂ ਤੁਹਾਡੇ ਪਾਸ ਆਪਣੇ ਸਵਾਲਾਂ ਦੇ ਜਵਾਬ ਲੈਣ ਦੇ ਲਈ ਆਇਆ ਸੀ । ਜੇਕਰ ਤੁਹਾਡੇ ਪਾਸ ਕੋਈ ਉਤਰ ਨਹੀਂ ਹਨ ਤਾਂ ਕਹਿ ਦੇਵੋ ਤਾਂ ਜੋ ਮੈਂ ਘਰ ਪਰਤ ਸਕਾਂ ।"

"ਆਹ ਕੋਈ ਨਸਦਾ ਹੋਇਆ ਆ ਰਿਹਾ ਹੈ," ਮਹਾਤਮਾ ਨੇ ਕਿਹਾ, "ਦੇਖੀਏ ਤਾਂ ਭਲਾ ਕੋਣ ਹੈ ?"

ਰਾਜੇ ਨੇ ਪਰਤ ਕੇ ਦੇਖਿਆ ਤਾਂ ਦਾੜ੍ਹੀ ਵਾਲਾ ਕੋਈ ਬੰਦਾ ਜੰਗਲ 'ਚੋਂ ਨਸਿਆ ਆ ਰਿਹਾ ਸੀ । ਬੰਦੇ ਨੇ ਹੱਥਾਂ ਨਾਲ ਪੇਟ ਨਪਿਆ ਹੋਇਆ ਸੀ ਅਤੇ ਹੱਥਾਂ ਦੇ ਹੇਠੋਂ ਰੱਤ ਵੱਗ ਰਹੀ ਸੀ । ਰਾਜੇ ਦੇ ਨੇੜੇ ਪੁੱਜ ਕੇ ਉਹ ਬੇਸੁਰਤ ਹੋ ਕੇ ਡਿਗ ਪਿਆ ਅਤੇ ਹੂੰਗਾ ਮਾਰਨ ਲੱਗਾ । ਰਾਜੇ ਅਤੇ ਮਹਾਤਮਾ ਨੇ ਉਸ ਬੰਦੇ ਦੇ ਕਪੜੇ ਖੋਹਲ ਦਿਤੇ । ਉਸ ਦੇ ਪੇਟ ਵਿਚ ਇਕ ਵਡਾ ਫੱਟ ਵਜਾ ਹੋਇਆ ਸੀ । ਰਾਜੇ ਨੇ ਉਸ ਨੂੰ ਚੰਗੀ ਤਰ੍ਹਾਂ ਨਾਲ ਧੋ ਸੁਆਰ ਦਿਤਾ ਆਪਣੇ ਰੁਮਾਲ ਨਾਲ ਉਸਦੀ ਪੱਟੀ ਕਰ ਦਿਤੀ ਅਤੇ ਮਹਾਤਮਾ ਤੋਂ ਇਕ ਪਰਨਾ ਲੈ ਕੇ ਬੰਨ੍ਹ ਦਿਤਾ । ਪਰ ਖੂਨ ਰਿਸਣ ਤੋਂ ਬੰਦ ਨਹੀਂ ਸੀ ਹੋ ਰਿਹਾ ਅਤੇ ਕੋਸੇ ਕੋਸੇ ਲਹੂ ਵਿਚ ਗੜੁਚ ਪੱਟੀ ਨੂੰ ਰਾਜਾ ਵਾਰ ਵਾਰ ਹਟਾਂਦਾ ਰਿਹਾ ਤੇ ਧੋ ਕੇ ਮੁੜ ਪੱਟੀ ਕਰਦਾ ਰਿਹਾ । ਅਖੀਰ ਜਦੋਂ ਲਹੂ ਰਿਸਣਾ ਬੰਦ ਹੋਇਆ ਤਾਂ ਬੰਦੇ ਨੂੰ ਹੋਸ਼ ਆਈ ਅਤੇ ਪੀਣ ਲਈ ਕੁਝ ਮੰਗਿਆ । ਰਾਜੇ ਨੇ ਤਾਜ਼ਾ ਪਾਣੀ ਲਿਆ ਕੇ ਉਸਨੂੰ ਦਿਤਾ । ਇਸੇ ਸਮੇਂ ਸੂਰਜ ਅਸਤ ਹੋ ਗਿਆ ਅਤੇ ਠੰਡ ਵਰਤ ਗਈ । ਇਸ ਲਈ ਰਾਜੇ ਨੇ ਮਹਾਤਮਾ ਦੀ ਸਹਾਇਤਾ ਨਾਲ ਫੱਟੜ ਬੰਦੇ ਨੂੰ ਚੁਕ ਕੇ ਝੁੱਗੀ ਦੇ ਅੰਦਰ ਲਿਆ ਕੇ ਬਿਸਤਰੇ ਤੇ ਲਿਟਾ ਦਿਤਾ । ਬਿਸਤਰੇ ਤੇ ਲੇਟਿਆਂ ਬੰਦੇ ਨੇ ਅੱਖਾਂ ਨੂਟ ਲਈਆਂ ਅਤੇ ਖਾਮੋਸ਼ੀ ਧਾਰ ਲਈ ਪਰ ਰਾਜਾ ਚਲਣ ਕਰਕੇ, ਅਤੇ ਕੰਮ ਕਰਨ ਨਾਲ, ਥਕੇਵੇਂ ਵਿਚ ਚੂਰ ਸੀ ਕਿ ਉਹ ਦੇਹਲੀਜ਼ ਤੇ ਹੀ ਟੇਢਾ ਜਿਹਾ ਲੇਟ ਗਿਆ ਅਤੇ ਸੌਂ ਗਿਆ—ਇਤਨਾ ਘੂਕ ਸੁੱਤਾ ਕਿ ਹੁਨਾਲ ਦੀ ਸਾਰੀ ਨਿੱਕੀ ਜਿਹੀ ਰਾਤ ਭਰ ਸੁੱਤਾ ਹੀ ਰਿਹਾ । ਜਦੋਂ ਉਹ ਸਵੇਰੇ ਜਾਗਿਆ ਤਾਂ ਦੇਰ ਤਕ ਉਸਨੂੰ ਇਹ ਸੁਝਣ ਵਿਚ ਸੋਚਣਾ ਪਿਆ ਕਿ ਉਹ ਹੈ ਕਿਥੇ । ਅਤੇ ਇਹ ਕਿ ਉਹ ਅਜਨਬੀ ਦਾੜ੍ਹੀ ਵਾਲਾ ਬੰਦਾ ਕੋਣ ਹੋ ਸਕਦਾ ਹੈ ਜਿਹੜਾ ਬਿਸਤਰੇ ਤੇ ਪਿਆ ਉਸ ਵਲ ਚਮਕਦੀਆਂ ਅੱਖਾਂ ਨਾਲ ਲਗਾਤਾਰ ਝਾਕ ਰਿਹਾ ਹੈ ।

"ਮੈਨੂੰ ਬਖਸ਼ ਦੇਵੋ ।" ਦਾੜ੍ਹੀ ਵਾਲੇ ਬੰਦੇ ਨੇ ਕੰਮਜ਼ੋਰ ਜਿਹੀ ਆਵਾਜ਼ ਵਿਚ ਕਿਹਾ ਜਦੋਂ ਉਸ ਨੇ ਇਹ ਦੇਖ ਲਿਆ ਕਿ ਰਾਜਾ ਜਾਗ ਪਿਆ ਹੈ ਅਤੇ ਉਸ ਵੱਲ ਦੇਖ ਰਿਹਾ ਹੈ ।

"ਮੈਂ ਤੈਨੂੰ ਨਹੀਂ ਜਾਣਦਾ ਅਤੇ ਇਹੋ ਜਹੀ ਕੋਈ ਗੱਲ ਨਹੀਂ ਹੈ ਜਿਸ ਲਈ ਕਿਸੇ ਬਖਸ਼ਿਸ਼ ਦੀ ਲੋੜ ਹੋਵੇ," ਰਾਜੇ ਨੇ ਕਿਹਾ ।

"ਤੁਸੀਂ ਮੈਨੂੰ ਨਹੀਂ ਜਾਣਦੇ, ਪਰ ਮੈਂ ਤੁਹਾਨੂੰ ਜਾਣਦਾ ਹਾਂ । ਮੈਂ ਤੁਹਾਡਾ ਉਹ ਦੁਸ਼ਮਣ ਹਾਂ ਜਿਸ ਨੇ ਤੁਹਾਡੇ ਤੋਂ ਆਪਣਾ ਬਦਲਾ ਲੈਣ ਦੀ ਪ੍ਰਤਿਗਿਆ ਕੀਤੀ ਹੋਈ ਸੀ ਕਿਉਂ ਜੋ ਤੁਸੀਂ ਮੇਰੇ ਭਰਾ ਨੂੰ ਜਾਨੋਂ ਮਰਵਾ ਕੇ ਉਸਦੀ ਸੰਪਤੀ ਜ਼ਬਤ ਕਰ ਲਈ ਸੀ । ਮੈਂ ਇਹ ਜਾਣਦਾ ਸੀ ਕਿ ਤੁਸੀਂ ਇਕਲੇ ਹੀ ਮਹਾਤਮਾ ਨੂੰ ਮਿਲਣ ਦੇ ਲਈ ਗਏ ਹੋਏ ਹੋ । ਮੈਂ ਤੁਹਾਡੀ ਵਾਪਸੀ ਸਮੇਂ ਤੁਹਾਨੂੰ ਕਤਲ ਕਰ ਦੇਣ ਦਾ ਫੈਸਲਾ ਕਰ ਲਿਆ । ਇਸ ਤੁਹਾਡੀ ਭਾਲ ਵਿਚ ਮੈਂ ਆਪਣੀ ਛਿਪਣ ਵਾਲੀ ਥਾਂ ਤੋਂ ਬਾਹਰ ਆ ਗਿਆ ਤੇ ਤੁਹਾਡੇ ਅੰਗ

ਰਖਿਅਕ ਦੇ ਪਾਸ ਪੁਜਾ ਪਰ ਉਹਨਾਂ ਨੇ ਮੈਨੂੰ ਸਿਆਣ ਲਿਆ ਤੇ ਫੱਟੜ ਕਰ ਦਿਤਾ। ਮੈਂ ਉਹਨਾਂ ਤੋਂ ਜਾਨ ਬਚਾ ਕੇ ਆ ਗਿਆ। ਪਰ ਜੇਕਰ ਤੁਸੀਂ ਮੇਰੀ ਪੱਟੀ ਨਾ ਕੀਤੀ ਹੁੰਦੀ ਤਾਂ ਮੈਂ ਰੱਤ ਵਗਣ ਕਾਰਨ ਹੀ ਮਰ ਮੁਕ ਗਿਆ ਹੁੰਦਾ। ਮੈਂ ਤੁਹਾਨੂੰ ਕਤਲ ਕਰਨਾ ਚਾਂਹਦਾ ਸੀ ਪਰ ਤੁਸੀਂ ਮੇਰੀ ਜਾਨ ਬਚਾਈ ਹੈ। ਜੇਕਰ ਜ਼ਿੰਦਗੀ ਨੇ ਸਾਥ ਦਿਤਾ ਅਤੇ ਤੁਸੀਂ ਚਾਹਿਆ ਤਾਂ ਮੈਂ ਤੁਹਾਡੀ ਸੇਵਾ ਪੂਰੀ ਵਫਾਦਾਰੀ ਦੇ ਨਾਲ ਕਰਾਂਗਾ ਅਤੇ ਆਪਣੇ ਪੁਤਰਾਂ ਨੂੰ ਵੀ ਇਹੋ ਕਰਨ ਦੇ ਲਈ ਕਹਾਂਗਾ। ਮੈਨੂੰ ਬਖਸ਼ ਦੇਵੋ।''

ਆਪਣੇ ਵੈਰੀ ਦੇ ਨਾਲ ਇਤਨੀ ਸੌਖ ਦੇ ਨਾਲ ਸੁਲਾਹ ਸਫਾਈ ਹੋ ਜਾਣ ਤੇ ਰਾਜਾ ਬਹੁਤ ਖੁਸ਼ ਹੋਇਆ ਅਤੇ ਸਗੋਂ ਉਸ ਦੀ ਮਿਤਰਤਾ ਪਰਾਪਤ ਕਰ ਲਈ। ਉਸ ਨੇ ਨਾ ਕੇਵਲ ਉਸਨੂੰ ਬਖਸ਼ ਹੀ ਦਿਤਾ ਸਗੋਂ ਕਿਹਾ ਕਿ ਉਹ ਆਪਣੇ ਨੌਕਰਾਂ ਨੂੰ ਅਤੇ ਸ਼ਾਹੀ ਵੈਦ ਨੂੰ ਉਸਦੀ ਸੇਵਾ ਲਈ ਭੇਜੇਗਾ ਅਤੇ ਉਸਦੀ ਜਾਇਦਾਦ ਮੋੜ ਦੇਣ ਦਾ ਵਚਨ ਵੀ ਦਿਤਾ।

ਫਟੜ ਬੰਦੇ ਤੋਂ ਵੇਹਲਾ ਹੋਕੇ ਰਾਜਾ ਬਾਹਰ ਮਹਾਤਮਾ ਦੀ ਭਾਲ ਵਿਚ ਆ ਗਿਆ। ਜਾਣ ਤੋਂ ਪਹਿਲਾਂ ਉਹ ਇਕ ਵਾਰ ਫੇਰ ਆਪਣੇ ਸਵਾਲਾਂ ਦੇ ਉਤਰ ਬਾਰੇ ਪੁਛਣਾ ਚਾਂਹਦਾ ਸੀ। ਮਹਾਤਮਾ ਬਾਹਰ ਹੀ ਸੀ, ਗੋਡਿਆਂ ਭਾਰ ਹੋਇਆ ਕਲ ਦੀਆਂ ਤਿਆਰ ਕੀਤੀਆਂ ਕਿਆਰੀਆਂ ਵਿਚ ਬੀਜ ਪਾ ਰਿਹਾ ਸੀ। ਰਾਜਾ ਉਸ ਦੇ ਪਾਸ ਗਿਆ ਤੇ ਕਿਹਾ—''ਮੈਂ ਆਖਰੀ ਵਾਰ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਬਜ਼ੁਰਗੋ ਮੇਰੇ ਸਵਾਲਾਂ ਦਾ ਉਤਰ ਦੇਵੋ।''

''ਜਵਾਬ ਤਾਂ ਤੈਨੂੰ ਦਿਤੇ ਜਾ ਚੁੱਕੇ ਹਨ, ''ਮਹਾਤਮਾ ਨੇ ਕਿਹਾ ਜੋ ਕਿ ਆਪਣੀਆਂ ਕੰਮਜ਼ੋਰ ਲਤਾਂ ਤੇ ਟਿਕਿਆ ਰਹਿਣ ਦੀ ਕੋਸ਼ਿਸ਼ ਕਰ ਰਿਹਾ ਸੀ ਅਤੇ ਆਪਣੇ ਸਨਮੁਖ ਖੜੋਤੇ ਰਾਜੇ ਵਲ ਝਾਕ ਰਿਹਾ ਸੀ।

''ਉਤਰ ਦੇ ਦਿਤੇ ? ਮੈਂ ਸਮਝਿਆ ਨਹੀਂ ?'' ਰਾਜੇ ਨੇ ਕਿਹਾ।

ਮਹਾਤਮਾ ਨੇ ਕਿਹਾ, ''ਦੇਖਿਆ ਨਹੀਂ, ਜੇਕਰ ਕਲ੍ਹ ਨੂੰ ਮੇਰੀ ਨਿਰਬਲਤਾ ਤੇ ਤਰਸ ਨਾ ਕੀਤਾ ਹੁੰਦਾ, ਅਤੇ ਮੇਰੇ ਲਈ ਇਹ ਕਿਆਰੀਆਂ ਨਾਂ ਪੁਟੀਆਂ ਹੁੰਦੀਆਂ ਅਤੇ ਚਲਿਆ ਜਾਂਦਾ ਤਾਂ ਉਸ ਬੰਦੇ ਨੇ ਤੇਰੇ ਤੇ ਵਾਰ ਕਰ ਦੇਣਾ ਸੀ ਅਤੇ ਮੇਰੇ ਪਾਸ ਨਾ ਰੁੱਕਣ ਤੇ ਤੈਨੂੰ ਪਛਤਾਵਾ ਹੋਣਾ ਸੀ। ਇਸ ਸਭ ਨਾਲੋਂ ਮਹੱਤਵਪੂਰਨ ਉਹ ਸਮਾਂ ਸੀ ਜਦੋਂ ਤੂੰ ਕਿਆ-ਰੀਆਂ ਪੁੱਟ ਰਿਹਾ ਸੀ ਅਤੇ ਮੈਂ ਸਭ ਨਾਲੋਂ ਵਧ ਮਹੱਤਵ-ਪੂਰਨ ਬੰਦਾ ਸੀ ਅਤੇ ਮੇਰੇ ਨਾਲ ਭਲਾਈ ਵਰਤਣੀ ਤੇਰਾ ਸਭ ਨਾਲੋਂ ਵਧ ਮਹੱਤਵਪੂਰਨ ਕੰਮ ਸੀ। ਬਾਅਦ ਵਿਚ, ਜਦੋਂ ਉਹ ਬੰਦਾ ਆਪਣੇ ਪਾਸ ਨਸ ਕੇ ਆਇਆ ਤਾਂ ਸਭ ਨਾਲੋਂ ਮਹੱਤਵਪੂਰਨ ਵਕਤ ਉਹ ਸੀ ਜਦੋਂ ਤੂੰ ਉਸ ਨੂੰ ਸੰਭਾਲ ਰਿਹਾ ਸੀ ਕਿਉਂ ਜੋ ਜੇਕਰ ਤੂੰ ਉਸ ਦੇ ਫਟ ਦੀ ਪੱਟੀ ਨਾ ਕਰਦਾ ਤਾਂ ਉਸ ਨੇ ਤੇਰੇ ਨਾਲ ਸੁਲਾਹ ਸਫਾਈ ਕੀਤੇ ਤੋਂ ਬਿਨਾ ਮਰ ਜਾਣਾ ਸੀ। ਇਸ ਲਈ ਉਹ ਸਭ ਨਾਲੋਂ ਵਧ ਮਹੱਤਤਾ ਵਾਲਾ ਬੰਦਾ ਸੀ ਅਤੇ ਜੋ ਕੁਝ ਤੂੰ ਉਸ ਦੇ ਲਈ ਕੀਤਾ ਹੈ ਉਹ ਤੇਰਾ ਸਭ ਨਾਲੋਂ ਵਧ ਮਹੱਤਤਾ ਵਾਲਾ ਕੰਮ ਸੀ। ਇਸ ਲਈ ਯਾਦ ਰਖੋ—ਇਕੋ ਇਕ ਵਕਤ ਮਹੱਤਤਾ ਵਾਲਾ ਹੈ—ਹੁਣ। ਇਹ ਸਭ ਤੋਂ ਵਧ ਮਹੱਤਤਾ ਵਾਲਾ ਵਕਤ ਹੈ ਕਿਉਂ ਜੋ ਇਹੋ ਇਕ ਵਕਤ ਹੈ ਜਦੋਂ ਸਾਡੇ ਪਾਸ ਕੁਝ ਸ਼ਕਤੀ ਹੁੰਦੀ ਹੈ। ਸਭ ਤੋਂ ਵਧ ਲੋੜੀਂਦਾ ਵਿਅਕਤੀ ਉਹ ਹੈ ਜਿਸ ਦੇ ਲਾਗੇ ਤੁਸੀਂ ਹੋ। ਕਿਉਂ ਜੋ ਇਹ ਕੋਈ ਨਹੀਂ ਜਾਣ ਸਕਦਾ ਕਿ ਉਸ ਦਾ ਵਾਹ ਵਾਸਤਾ ਕਦੇ ਕਿਸੇ ਹੋਰ ਨਾਲ ਪਵੇਗਾ ਕਿ ਨਹੀਂ ਅਤੇ ਸਭ ਨਾਲੋਂ ਮਹੱਤਤਾ ਵਾਲਾ ਕਾਰਜ ਹੈ ਨੇਕੀ ਕਰਨੀ, ਕਿਉਂ ਜੋ ਇਸੇ ਮੰਤਵ ਦੇ ਲਈ ਹੀ ਮਾਨਵ ਨੂੰ ਜੀਵਨ ਪਰਦਾਨ ਕੀਤਾ ਗਿਆ ਸੀ।+

---

# ਹਰ ਇਕ ਦਾ ਮੀਤ
# ਹਰਮੀਤ ਸਿੰਘ

ਪਾਠਕਾਂ ਨੇ ਪਿਛਲੇ ਅੰਕ ਵਿਚ ਇਹ ਦੁਖ ਭਰੀ ਖਬਰ ਪੜ੍ਹ ਹੀ ਲਈ ਹੋਵੇਗੀ ਕਿ ਸ: ਹਰਮੀਤ ਸਿੰਘ ਜੀ (ਢੰਡਾ) ਦਿੱਲੀ ਵਾਲੇ ਭਰ ਜਵਾਨੀ ਵਿਚ ਸਦੀਵੀ ਵਿਛੋੜਾ ਦੇ ਗਏ ਹਨ।

ਸ: ਹਰਮੀਤ ਸਿੰਘ ਨੇ ਆਪਣੇ ਚਲਣ ਰਾਹੀਂ ਆਪਣੇ ਨਾਮ ਨੂੰ ਸਾਰਥਕ ਕੀਤਾ ਹੋਇਆ ਸੀ। ਉਹ ਹਰ ਇਕ ਦੇ ਵੀ ਮੀਤ ਸਨ ਅਤੇ 'ਹਰਿ' ਦੇ ਵੀ। ਉਹਨਾਂ ਬਗੈਰ ਕਿਸੇ ਅਹੁਦੇ ਜਾਂ ਕੁਰਸੀ ਦੀ ਝਾਕ ਦੇ ਨਿਸ਼ਕਾਮ ਸੇਵਾ ਨਿਭਾਈ। ਅਸੀਂ ਵਰਿਆਮ ਦੇ ਕਾਲਮਾਂ ਵਿਚ ਇਕ ਵਾਰ ਉਹਨਾਂ ਨੂੰ "ਬਾਬੂ ਸਤਿਗੁਰ ਕਾ" ਲਿਖਿਆ ਸੀ, ਕਿਉਂਕਿ ਉਹਨਾਂ ਟਰਾਂਸਪੋਰਟ ਦੇ ਸੰਬੰਧ ਵਿਚ ਬੜੀ ਸੁਚੱਜਤਾ ਅਤੇ ਯੋਗਤਾ ਨਾਲ ਸੇਵਾ ਨਿਭਾਈ। ਰੇਲ ਹੋਵੇ, ਬੱਸ ਜਾਂ ਹਵਾਈ ਜਹਾਜ਼ ਉਹਨਾਂ ਰਿਜ਼ਰਵੇਸ਼ਨ ਕਰਨ ਸੀਟਾਂ ਬੁਕ ਕਰਾਉਣ ਅਤੇ ਯਾਤਰੂਆਂ ਨੂੰ ਥਾਓਂ ਥਾਈ ਭੇਜਣ ਅਤੇ ਸੁਆਗਤ ਕਰਨ ਤਕ ਕੰਮ ਇਵੇਂ ਸਰਲ ਕੀਤਾ ਹੋਇਆ ਸੀ ਜਿਵੇਂ ਤੇਲ ਦਿੱਤੀ ਹੋਈ ਮਸ਼ੀਨ ਕਰਦੀ ਹੈ ਜਾਂ ਕੰਪਊਟਰ ਕਰਦਾ ਹੈ। ਸੰਪਾਦਕ ਵਰਿਆਮ ਨਾਲ ਉਹਨਾਂ ਦੀ ਨਿੱਜੀ ਸਾਂਝ ਵੀ ਸੀ ਦੇਸ਼ ਵਿਦੇਸ਼ ਦੀਆਂ ਕਈ ਯਾਤਰਾਵਾਂ ਵਿਚ ਵੀ ਉਹ ਸਾਥੀ ਵੀ ਸਨ ਅਤੇ ਮਦਦਗਾਰ ਵੀ। ਉਹ ਨਾਮਧਾਰੀ ਵਿਦਿਅਕ ਜੱਥਾ ਦਿੱਲੀ, ਨਾਮਧਾਰੀ ਦਰਬਾਰ ਦੇ ਕਾਰਜਾਂ ਵਿਚ ਵੀ ਅਗੇ ਅਗੇ ਸਨ ਅਤੇ ਨੌਜਵਾਨਾਂ ਵਿਚ ਉਹਨਾਂ ਦਾ ਤਗੜਾ ਰਸੂਖ ਸੀ।

ਉਹਨਾ ਦੇ ਛੋਟੇ ਵੀਰ ਸ: ਰਤਨ ਸਿੰਘ ਪਰਿਵਾਰ ਸਹਿਤ ਨੈਰੋਬੀ ਤੋਂ ੧੭ ਨਵੰਬਰ ਦੀ ਰਾਤ ਨੂੰ ਆਏ ੧੮ ਨੂੰ ਉਹਨਾ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਪ੍ਰੋਗਾਰਮ ਬਣਾਇਆ। ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਮਨ ਵਿਚ ਲੈ ਕੇ ਮਾਰੂਤੀ ਕਾਰ ਲੈ ਕੇ ਚਲੇ। ਪਾਨੀਪਤ ਕੋਲ ਉਹਨਾਂ ਦੀ ਮਾਰੂਤੀ ਕਾਰ ਦੀ ਸਾਹਮਣਿਓਂ ਆਉਂਦੀ ਜੀਪ ਨਾਲ ਟੱਕਰ ਹੋ ਗਈ। ਹਰਮੀਤ ਸਿੰਘ ਸਟੀਅਰਿੰਗ ਵ੍ਹੀਲ ਪਿਛੇ ਬੈਠੇ ਹੋਣ ਕਾਰਨ ਜ਼ਿਆਦਾ ਚੋਟ ਖਾ ਗਏ। ਉਹਨਾਂ ਨੂੰ ਹਸਪਤਾਲ ਭੇਜਿਆ ਗਿਆ। ਉਹ ਹੋਸ਼-ਉਹਵਾਸ ਵਿਚ ਰਹੇ ਅਗਲੇ ਦਿਨ ਇਕ ਟੀਕੇ ਦੀ ਅਣਹੋਂਦ ਕਾਰਨ ਉਹਨਾਂ ਨੂੰ ਕਾਰ ਵਿਚ ਦਿੱਲੀ ਲਿਆਂਦਾ ਜਾ ਰਿਹਾ ਸੀ, ਆਕਸੀਜਨ ਲੱਗੀ ਸੀ, ਉਹ ਪੂਰਨ ਹੋਸ਼ ਵਿਚ ਸਨ, ਆਕਸੀਜਨ ਮੁਕ ਗਈ, ਹੋਰ ਪ੍ਰਾਪਤ ਨਾ ਹੋ ਸਕੀ। ਸਹੀ ਅਰਥਾਂ ਵਿਚ ਸਮਾਂ ਸਮਾਪਤ ਹੋ ਗਿਆ ਸੀ। ਹਰਮੀਤ ਸਿੰਘ ਨੇ ਹੱਥ ਜੋੜ ਕੇ ਅਰਦਾਸ ਕੀਤੀ ਅਤੇ ਡਾਕਟਰ ਨੂੰ ਕਿਹਾ ਹੁਣ ਜੋ ਕਰਨਾ ਹੈ ਕਰ ਲੈ। ਹਰਮੀਤ ਸਿੰਘ ਦੀ ਦੇਹ ਇਸ ਸੰਸਾਰ ਵਿਚ ਸੀ। ਜੀਵ-ਆਤਮਾ ਸਰੀਰ ਛੱਡ ਗਈ ਸੀ। ਉਹਨਾਂ ਦੇ ਪਿਤਾ ਜੀ ਸ. ਅਮਰ ਸਿੰਘ ਐਕਸੀਡੈਂਟ ਵੇਲੇ ਨਾਲ ਬੈਠੇ ਸਨ। ਉਹਨਾਂ ਨੂੰ ਵੀ ਕਾਫੀ ਚੋਟਾਂ ਆਈਆਂ ਅਤੇ ਦਬਾਅ ਪਿਆ। ਛੋਟੇ ਭਰਾ ਰਤਨ ਸਿੰਘ ਤੇ ਭਰਜਾਈ ਨੂੰ ਵੀ ਕੁਝ ਚੋਟਾਂ ਆਈਆਂ ਪਰ ਹਰਮੀਤ ਸਿੰਘ ਦਾ ਵਿਛੋੜਾ ਅਸਹਿ ਸੀ।

ਹਰਮੀਤ ਸਿੰਘ ਦੀ ਚੜ੍ਹਾਈ ਦੀ ਖਬਰ ਜੰਗਲ ਦੀ ਅੱਗ ਵਾਂਗ ਫੈਲ ਗਈ ਸੀ। ਘਰ ਘਰ ਵਿਚ ਉਸ ਦਾ ਅਫਸੋਸ ਹੋ ਰਿਹਾ ਸੀ।

ਪਰਿਵਾਰ ਦਾ ਇਕੋ ਇਕ ਆਸਰਾ ਸਤਿਗੁਰੂ ਜਗਜੀਤ ਸਿੰਘ ਜੀ ਸਨ। ਜਦੋਂ ਉਹ ਪਧਾਰੇ ਤਾਂ ਸਾਰੇ ਪਰਿਵਾਰ ਨੂੰ ਆਪਣੇ ਪਰਵਚਨਾਂ ਆਪਣੇ ਦਰਸ਼ਨਾਂ ਅਤੇ ਕਿਰਪਾ ਦੁਆਰਾ ਪੈਰਾਂ ਤੇ ਖੜ੍ਹਾ ਕੀਤਾ। ਸਤਿਗੁਰੂ ਜੀ ਦੀ ਰਜ਼ਾ ਵਿਚ ਹੀ ੩੦ ਨਵੰਬਰ ਨੂੰ ਨਾਮਧਾਰੀ ਧਰਮਸਾਲਾ ਦਿਲੀ ਵਿਚ ਹਰਮੀਤ ਸਿੰਘ ਦੀ ਯਾਦ ਵਿਚ ਬਹੁਤ ਭਾਰੀ ਸਮਾਗਮ ਹੋਇਆ। ਸਤਿਗੁਰੂ ਜੀ ਆਪ ਵੀ ਹਜ਼ੂਰੀ ਸੇਵਕਾਂ ਸਹਿਤ ਹਵਾਈ ਜਹਾਜ਼ ਰਾਹੀਂ ਦੂਰੋਂ ਚਲ ਕੇ ਆਏ। ਜਥੇਦਾਰ ਕਰਤਾਰ ਸਿੰਘ ਢੱਡੇ ਵਾਲੇ, ਸੂਬਾ ਸੇਵਾ ਸਿੰਘ ਜਮਨਾਨਗਰ, ਜਥੇਦਾਰ ਸੇਵਾ ਸਿੰਘ ਜੀ ਦਿਲੀ ਵਾਲਿਆਂ ਭਾਵ ਭਿੰਨਾ ਕੀਰਤਨ ਕੀਤਾ। ਪਾਠਾਂ ਦੇ ਭੋਗ ਪਾਏ ਗਏ। ਪੰਡਿਤ ਗੋਪਾਲ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਕਵੀ, ਮਾਸਟਰ ਨਿਹਾਲ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਜਸਬੀਰ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਦਿਲੀ, ਸ. ਜਸਵਿੰਦਰ ਸਿੰਘ ਸਕਾਲਰ, ਸ. ਸੁਲੱਖਣ ਸਿੰਘ ਮੈਂਬਰ ਮੈਟਰੋਪਾਲੀਟਨ ਕੌਂਸਲ ਦਿਲੀ, ਡਾ. ਬਲਵੰਤ ਸਿੰਘ ਸਕਤਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਕਲ ਸਕੂਲ, ਸ: ਤਾਰਾ ਸਿੰਘ ਅਣਜਾਨ ਅਤੇ ਸੰਪਾਦਕ ਵਰਿਆਮ ਆਦਿਕ ਨੇ ਆਪਣੇ ਆਪਣੇ ਢੰਗ ਅਤੇ ਸ਼ਬਦਾਂ ਦੁਆਰਾ ਹਰਮੀਤ ਸਿੰਘ ਦੇ ਵਿਅਕਤਤਵ ਤੇ ਚਾਨਣਾ ਪਾਇਆ ਅਤੇ ਹਰ ਵਰਗ ਵਲੋਂ ਸ਼ਰਧਾਂਜਲੀ ਅਰਪਿਤ ਕੀਤੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਰਵਚਨਾਂ ਦੁਆਰਾ ਸੰਸਾਰ ਦੀ ਨਾਸਮਾਨਤਾ ਦਾ ਵਰਣਨ ਕੀਤਾ ਉਹਨਾਂ ਦੇ ਸਦ ਉਪਦੇਸ਼ ਨੇ ਪਰਿਵਾਰ ਅਤੇ ਸੰਗਤ ਨੂੰ ਧਰਵਾਸ ਬਖਸ਼ਿਆ। ਇਸ ਅਵਸਰ ਤੇ ਦੇਸ਼ ਵਿਦੇਸ਼ ਤੋਂ ਸੰਗਤਾਂ ਆਈਆਂ ਹੋਈਆਂ ਸਨ।

ਜ. ਸ.

×



੧. ਜੰਮੂ ਪੁਜਣ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਵਾਗਤ ਕਰ ਰਹੀਆਂ ਸੰਗਤਾਂ। ੨. ਮੌਲਾਨਾ ਆਜ਼ਾਦ ਸਟੇਡੀਅਮ ਵਿਚ ਜਿਮਨੇਜ਼ੀਅਮ ਦੇ ਖਿਡਾਰੀਆਂ ਨਾਲ ਸਤਿਗੁਰੂ ਜੀ। ੩. ਸ. ਕਰਤਾਰ ਸਿੰਘ ਅਤੇ ਹੋਰ ਸਗਤਾਂ ਦੀਵਾਨ ਵਿਚ।

# ਜੰਮੂ ਵਿਚ ਸਮਾਗਮ

**ਸ: ਕਰਤਾਰ ਸਿੰਘ ਨੂੰ ਖੁਸ਼ੀਆਂ ।** ਸ: ਕਰਤਾਰ ਸਿੰਘ ਜੀ ਮਾਲਕ ਫਰੀ ਇੰਡੀਆ ਗਨ ਫੈਕਟਰੀ ਵਾਲਿਆਂ ਦੀ ਫੈਕਟਰੀ ਤਿੰਨ ਚਾਰ ਸਾਲ ਬਾਦ ਮੁੜ ਚਾਲੂ ਹੋਈ ਹੈ। ਨਵੇਂ ਕਾਰਜ ਦੀ ਸਫ਼ਲਤਾ ਵਾਸਤੇ ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਦੀ ਯਾਚਨਾ ਕੀਤੀ। ਮਿਤੀ ੨-੩ ਨਵੰਬਰ ਨੂੰ ਸਤਿਗੁਰੂ ਜੀ ਜੰਮੂ ਪਧਾਰੇ ਅਤੇ ਫਰੀ ਇੰਡੀਆ ਗਨ ਫੈਕਟਰੀ ਵਿਚ ਮੇਲਾ ਹੋਇਆ। ਸ੍ਰੀ ਆਸਾ ਦੀ ਵਾਰ ਦੇ ਕੀਰਤਨ ਅਤੇ ਦੀਵਾਨ ਦੋਵੇਂ ਦਿਨ ਸਿਲਸਲੇਵਾਰ ਸਜਦੇ ਰਹੇ । ਸਤਿਗੁਰੂ ਜੀ ਦੇ ਹਜ਼ੂਰੀ ਕੀਰਤਨੀਏ ਸੰਤ ਹਰਬੰਸ ਸਿੰਘ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਜਥੇਦਾਰ ਗਿਆਨ ਸਿੰਘ ਵੀਰੋਕੇ, ਜਥੇਦਾਰ ਦਾਨ ਸਿੰਘ, ਸੂਬਾ ਹਰਬੰਸ ਸਿੰਘ ਦੋਸ਼ੀ, ਸੂਬਾ ਸੇਵਾ ਸਿੰਘ ਜਮਨਾ ਨਗਰ, ਸੰਤ ਸਾਧਾ ਸਿੰਘ ਮੁਹਾਰਾਂ ਵਾਲੇ (ਦਿੱਲੀ), ਜਥੇਦਾਰ ਦਰਸ਼ਨ ਸਿੰਘ ਲੁਧਿਆਣਾਂ ਅਤੇ ਹੋਰ ਬਹੁਤ ਸਾਰੀਆਂ ਸੰਗਤਾਂ ਪਧਾਰੀਆਂ ਹੋਈਆਂ ਸਨ । ਸ਼ਾਸਤਰੀ ਸੰਗੀਤ ਦੀ ਵੀ ਇਕ ਬੈਠਕ ਹੋਈ। ਜਿਸ ਵਿਚ ਸ੍ਰੀ ਬਾਲੀ ਦਾ ਸ਼ਾਸਤਰੀ ਗਾਇਨ ਵੀ ਹੋਇਆ।

ਜੰਮੂ ਦੇ ਮੌਲਾਨਾ ਆਜ਼ਾਦ ਸਟੇਡੀਅਮ ਵਿਚ ਜਮਨੇਜ਼ੀਅਮ ਵਿਭਾਗ ਵਿਦ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਜਿਥੇ ਨੌਜਵਾਨ ਖਿਡਾਰੀਆਂ ਨੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਸਤਿਗੁਰੂ ਜੀ ਦਾ ਸਟੇਡੀਅਮ ਪੁਜਣ ਤੇ ਭਾਰੀ ਸਵਾਗਤ ਕੀਤਾ ਗਿਆ। ਸਾਧ ਸੰਗਤ ਦੀ ਅਰਜ਼ ਕਰਨ ਤੇ ਸ਼ਹਿਰ ਦੇ ਵੱਖ ਵੱਖ ਭਾਗਾਂ ਵਿਚ ਪੁਜ ਕੇ ਸਤਿਗੁਰੂ ਜੀ ਨੇ ਸੇਵਕਾਂ ਦੇ ਘਰਾਂ ਵਿਚ ਵੀ ਚਰਨ ਪਾਏ। ਇਸ ਤਰ੍ਹਾਂ ਜੰਮੂ ਵਿਚ ਇਕ ਲੰਮੇ ਸਮੇਂ ਬਾਦ ਸੰਗਤਾਂ ਦਰਸ਼ਨ ਕਰਕੇ ਕਿਰਤਾਰਥ ਹੋ ਰਹੀਆਂ ਸਨ। ਦੋਵੇਂ ਦਿਨ ਗੁਰੂ ਕਾ ਲੰਗਰ ਅਤੁੱਟ ਚਲਦਾ ਰਿਹਾ । ਇਸ ਸਮੇਂ ਪਾਠ ਦਾ ਭੋਗ ਵੀ ਪਾਇਆ ਗਿਆ।

# ਵਰਿਆਮ ਦੇ ਨਵੇਂ ਜੀਵਨ ਮੈਂਬਰ

ਹੇਠਾਂ ਅਸੀਂ ਵਰਿਆਮ ਦੇ ਨਵੇਂ ਜੀਵਨ ਮੈਂਬਰਾਂ ਦੀ ਸੂਚੀ ਦੇ ਰਹੇ ਹਾਂ। ਇਸ ਕਾਰਜ ਵਿਚ ਜਥੇਦਾਰ ਸੇਵਾ ਸਿੰਘ ਜੀ ਮਲ੍ਹੇ ਵਾਲੇ ਰਮੇਸ਼ ਨਗਰ ਨਵੀਂ ਦਿਲੀ ਦਾ ਵਿਸ਼ੇਸ਼ ਯੋਗਦਾਨ ਹੈ। ਅਸੀਂ ਫੈਸਲਾ ਕੀਤਾ ਹੈ ਕਿ ਜਿਹੜੇ ਪੁਰਾਣੇ ਮੈਂਬਰਾਂ ਦੇ ਚੰਦੇ ਬਕਾਏ ਹਨ ਜੇ ਉਹ ਜੀਵਨ ਮੈਂਬਰੀ ਦਾ ਚੰਦਾ ੩੦੦/- ਭੇਜ ਦਿੰਦੇ ਹਨ ਤਾਂ ਪਿਛਲਾ ਬਕਾਇਆ ਛੱਡ ਦਿਤਾ ਜਾਵੇਗਾ ਅਗੋਂ ਵਾਸਤੇ ਹੋਰ ਚੰਦਾ ਦੇਣ ਦੀ ਉਮਰ ਭਰ ਲੋੜ ਨਹੀਂ ਪਵੇਗੀ । ਨਵੇਂ ਜੀਵਨ ਮੈਂਬਰਾਂ ਦੇ ਨਾਮ ਇਸ ਪ੍ਰਕਾਰ ਹਨ।

**ਸ: ਗੋਪਾਲ ਸਿੰਘ ਨਾਮਧਾਰੀ**
ਕੱਚਾ ਕਾਲਜ ਰੋਡ, ਭਾਰਤ ਨਗਰ
ਬਰਨਾਲਾ, (ਸੰਗਰੂਰ)

**ਸ. ਖੜਕ ਸਿੰਘ ਨਾਮਧਾਰੀ**
ਪਿੰਡ ਰੁੜਕਾ, ਡਾਕਖਾਨਾ ਡੇਹਲੋਂ
ਜ਼ਿਲ੍ਹਾ ਲੁਧਿਆਣਾ।

**ਸੰਤ ਬਾਬੂ ਸਿੰਘ ਨਾਮਧਾਰੀ**
ਪਿੰਡ ਤੇ ਡਾਕਖਾਨਾ ਛੱਜਾਵਾਲ
ਤਹਿਸੀਲ ਜਗਰਾਓਂ
(ਲੁਧਿਆਣਾ)।

**ਸ: ਤਾਰਾ ਸਿੰਘ ਨਾਮਧਾਰੀ**
ਜੀ-੧੨, ਕਰਸਾ ਰੋਡ
ਨੀਲੋਖੇੜੀ (ਕਰਨਾਲ)

**ਜਗਜੀਤ ਟਿੰਬਰ ਸਟੋਰ**
ਸੀ-੧੪/੧ ਮਾਨਸਰੋਵਰ ਗਾਰਡਨ
ਨੇੜੇ ਮਾਇਆ ਪੁਰੀ ਚੋਕ
ਸਤਿਗੁਰੂ ਰਾਮ ਸਿੰਘ ਮਾਰਗ
ਨਵੀਂ ਦਿਲੀ।

**ਸ. ਗੁਰਬਚਨ ਸਿੰਘ ਕਲਸੀ**
ਨੰ: ੧ ਵਾਟਿਕਾ ਬਿਲਡਿੰਗ
ਸਰੋਜਨੀ ਨਾਇਡੋ ਰੋਡ
ਵਿਲੇ ਪਾਰਲੇ (ਵ)
ਬੰਬਈ—੫੬

**ਸ. ਸੁਖਜੀਤ ਸਿੰਘ**
ਪਿੰਡ ਮਾਨੇਵਲ
ਡਾ. ਮਾਛੀਵਾੜਾ
(ਲੁਧਿਆਣਾ)

**ਸ੍ਰੀ ਗੁਰੂ ਹਰੀ ਸਿੰਘ ਕਾਲਜ**
ਪਿੰਡ-ਡਾਕ: ਸ੍ਰੀ ਜੀਵਨ ਨਗਰ
ਸਿਰਸਾ (ਹਰਿਆਣਾ)

**ਸੰਤ ਮੋਹਨ ਸਿੰਘ ਨਾਮਧਾਰੀ**
ਸੀ. ਬੀ-੩੨੬, ਰਿੰਗ ਰੋਡ
ਨਰਾਇਣਾ, ਨਵੀਂ ਦਿਲੀ-੧੧੦੦੨੮

# ਨਾਮਧਾਰੀ ਜਗਤ ਅਤੇ ਜੈਤੋ ਦਾ ਮੋਰਚਾ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

੧੯੨੦ ਦਾ ਸਾਲ ਅਤੇ ਫਿਰ ਇਸ ਤੋਂ ਅਗੇ ਦਾ ਸਮਾਂ ਪੰਜਾਬ ਵਾਸੀਆਂ ਲਈ ਕਰਾਂਤੀਕਾਰੀ ਸਮਾਂ ਸੀ। ਉਸ ਸਮੇਂ ਕਾਂਗਰਸ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਚਲਾਇਆ ਮਿਸ਼ਨ ਅਪਨਾਇਆ ਭਾਵ ਅਹਿੰਸਾ ਦੀ ਨੀਤੀ ਅਤੇ ਨਾਮਿਲਵਰਤਨ ਅੰਦੋਲਨ ਨੂੰ ਇਕ ਹਥਿਆਰ ਵਜੋਂ ਅੰਗਰੇਜ਼ ਸਰਕਾਰ ਵਿਰੁਧ ਆਜ਼ਾਦੀ ਦੀ ਪ੍ਰਾਪਤੀ ਲਈ ਵਰਤਿਆ। ਉਸ ਹਥਿਆਰ ਨੂੰ ੧੮੫੭ ਦੀ ਵਿਸਾਖੀ ਤੋਂ ਹੀ ਅੰਗਰੇਜ਼ ਸਰਕਾਰ ਵਿਰੁਧ ਸਤਿਗੁਰੂ ਰਾਮ ਸਿੰਘ ਜੀ ਨੇ ਅਖਤਿਆਰ ਕੀਤਾ ਜਿਸ ਕਾਰਨ ਅੰਗਰੇਜ਼ ਸਰਕਾਰ ਉਹਨਾਂ ਤੋਂ ਡਰਨ ਲਗੀ ਤੇ ਉਹਨਾਂ ਤੋਂ ਛੁਟਕਾਰਾ ਪਾਉਣ ਲਈ ਆਪ ਜੀ ਨੂੰ ਦੇਸ਼ ਨਿਕਾਲਾ ਦਿਤਾ ਸੀ।

ਉਸ ਸਮੇਂ ਬਾਦ ੧੯੨੦ ਈਸਵੀ ਦੇ ਇਰਦ ਗਿਰਦ ਸਿੰਘ ਸਭਾ ਦੇ ਪ੍ਰਚਾਰ ਸਦਕਾ ਅਕਾਲੀ ਲਹਿਰ ਹੋਂਦ ਵਿਚ ਆਈ। ਚਾਹੇ ਇਸ ਲਹਿਰ ਦਾ ਪ੍ਰਮੁਖ ਟੀਚਾ ਮਹੰਤਾਂ ਤੋਂ ਗੁਰਦੁਆਰੇ ਪ੍ਰਾਪਤ ਕਰਨਾ ਹੀ ਸੀ ਪਰੰਤੂ ਉਸ ਲਹਿਰ ਸਦਕਾ ਅਕਾਲੀ ਨੇਤਾ ਦੇਸ਼, ਵਿਦੇਸ਼ ਵਿਚ ਹਰਮਨ ਪਿਆਰੇ ਹੋਏ। ਚਾਬੀਆਂ ਦੇ ਮੋਰਚੇ ਦੀ ਫਤਹਿ ਸਮੇਂ ਮਹਾਤਮਾ ਗਾਂਧੀ ਜੀ ਨੇ ਬਾਬਾ ਖੜਕ ਸਿੰਘ ਨੂੰ ਵਧਾਈ ਸੰਦੇਸ਼ ਦੇਂਦਿਆਂ ਆਖਿਆ ਸੀ, "ਆਪ ਜੀ ਨੇ ਗੁਰਦੁਆਰੇ ਆਜ਼ਾਦ ਕਰਵਾ ਲਏ ਹਨ ਪਰ ਭਾਰਤ ਵੀ ਇਕ ਗੁਰਦੁਆਰਾ ਹੈ। ਇਸਨੂੰ ਵੀ ਆਜ਼ਾਦ ਕਰਵਾਉਣ ਲਈ ਹੰਭਲਾ ਮਾਰੋ।" ਜੋ ਅਕਾਲੀਆਂ ਨੇ ਮੋਰਚੇ ਲਗਾਏ, ਉਹਨਾਂ ਵਿਚੋਂ ਸਭ ਤੋਂ ਕਠਿਨ ਮੋਰਚਾ, ਜੈਤੋ ਦਾ ਮੋਰਚਾ ਸੀ ਜੋ ਕਿ ਅੰਗਰੇਜ ਹਕੂਮਤ ਨਾਲ ਸਿੱਧੀ ਟੱਕਰ ਸੀ। ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਜੈਤੋ ਦੇ ਮੋਰਚੇ ਵਿਚ ਅਕਾਲੀਆਂ ਦੇ ਜਥਿਆਂ ਵਿਚ ਨਾਮਧਾਰੀ ਅਤੇ ਨਿਰਮਲੇ ਸੰਤ ਵੀ ਸ੍ਰੀ ਅਕਾਲ ਤਖਤ ਸਾਹਿਬ ਆਕੇ ਸ਼ਾਮਲ ਹੋਏ ਸਨ ਤੇ ਫਿਰ ਅੰਗਰੇਜ਼ ਸਰਕਾਰ ਅਤੇ ਨਾਭਾ ਰਿਆਸਤ ਦੇ ਕਾਰਕੁਨਾਂ ਦੇ ਤਸ਼ੱਦਦ ਦਾ ਸਾਹਮਣਾ ਕੀਤਾ ਸੀ। ਇਥੇ ਸਿਰਫ ਮੈਂ ਨਾਮਧਾਰੀਆਂ ਦੀ ਜੈਤੋ ਦੇ ਮੋਰਚੇ ਵਿਚ ਸ਼ਮੂਲੀਅਤ ਬਾਰੇ ਜ਼ਿਕਰ ਕਰਾਂਗਾ। ਚਾਹੇ ਮੈਨੂੰ ਉਹਨਾਂ ਨਾਮਧਾਰੀ ਸੰਤਾਂ ਦੇ ਸਮੁਚੇ ਨਾਮ ਜੋ ਜਥਿਆਂ ਵਿਚ ਸ਼ਾਮਲ ਹੋਏ, ਅਜੇ ਤੱਕ ਨਹੀਂ ਮਿਲ ਸਕੇ ਪਰ ਫਿਰ ਵੀ ਜੋ ਜਾਣਕਾਰੀ ਪ੍ਰਾਪਤ ਹੋਈ ਹੈ, ਉਹ ਇਥੇ ਅੰਕਿਤ ਕਰ ਰਿਹਾ ਹਾਂ।

ਨਾਭੇ ਦਾ ਰਾਜਾ, ਮਹਾਰਾਜਾ ਰਿਪਦੁਮਨ ਸਿੰਘ ਆਜ਼ਾਦ ਖਿਆਲਾਂ ਦਾ ਸ਼ਾਸਕ ਅਤੇ ਅੰਗਰੇਜ ਹਕੂਮਤ ਦਾ ਕੱਟੜ ਵਿਰੋਧੀ ਸੀ। ੧੯੧੨ ਈਸਵੀ ਵਿਚ ਉਸਨੇ ਮਹਾਰਾਜਾ ਹੀਰਾ ਸਿੰਘ ਦੀ ਮੌਤ ਤੋਂ ਬਾਅਦ ਨਾਭੇ ਦੀ ਰਾਜ ਗੱਦੀ ਸੰਭਾਲੀ। ਉਹਨਾਂ ਦਿਨਾਂ ਵਿਚ ਦੇਸੀ ਰਾਜਿਆਂ ਨੂੰ ਰਾਜ ਗੱਦੀ ਸੰਭਾਲਣ ਸਮੇਂ ਅੰਗਰੇਜ ਗੌਰਮਿੰਟ ਦੇ ਏਜੰਟ ਨੂੰ ਦਰਬਾਰ ਵਿਚ ਬੁਲਾਉਣਾ ਜ਼ਰੂਰੀ ਹੁੰਦਾ ਸੀ ਪ੍ਰੰਤੂ ਮਹਾਰਾਜਾ ਰਿਪਦੁਮਨ ਸਿੰਘ ਨੇ ਆਪਣੀ ਰਾਜ ਗੱਦੀ ਦੀ ਰਸਮ ਸਮੇਂ ਕਿਸੇ ਏਜੰਟ ਨੂੰ ਬੁਲਾਉਣਾ ਜ਼ਰੂਰੀ ਨਾ ਸਮਝਿਆ। ਜਿਸ ਤੋਂ ਅੰਗਰੇਜ਼ ਸਰਕਾਰ, ਮਹਾਰਾਜੇ ਦੇ ਖਿਲਾਫ਼ ਹੋ ਗਈ। ਮਹਾਰਾਜਾ ਰਿਪਦੁਮਨ ਸਿੰਘ ਅਕਾਲੀਆਂ ਵਿਚ ਵੀ ਬਹੁਤ ਹਰਮਨ ਪਿਆਰਾ ਸੀ। ਨਨਕਾਣਾ ਸਾਹਿਬ ਦੇ ਸਾਕੇ ਦੇ ਸੋਗ ਵਜੋਂ ਉਸਨੇ ਨਾਭਾ ਰਿਆਸਤ ਵਿਚ ਸੋਗ ਦਿਵਸ ਮਨਾਇਆ ਤੇ ਫਿਰ ਆਪ ਵੀ ਕਾਲੀ ਪਗੜੀ ਬੰਨੀ ਅਤੇ ਆਪਣੀ ਪਰਜਾ ਨੂੰ ਵੀ ਅਜਿਹਾ ਕਰਨ ਲਈ ਕਿਹਾ ਸੀ। ਮਹਾਰਾਜਾ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵੀ ਚੰਗੇ ਸੰਬੰਧ ਸਨ, ਇਸ ਤੋਂ ਬਿਨਾਂ ਉਹ ਮਹਾਤਮਾ ਗਾਂਧੀ ਜੀ ਅਤੇ ਪੰਡਿਤ ਬਾਲ ਗੰਗਾਧਰ ਤਿਲਕ ਦੇ ਕਾਰਜਾਂ ਦੀ ਸਲਾਹੁਤਾ ਵੀ ਕਰਦਾ ਅਤੇ ਮਿਸਟਰ ਗੋਪਾਲ ਕ੍ਰਿਸ਼ਨ ਗੋਖਲੇ, ਰਾਸ ਬਿਹਾਰੀ ਬੋਸ ਆਦਿਕ ਇਨਕਲਾਬੀਆਂ ਨਾਲ ਵੀ ਮੇਲ ਜੋਲ ਰਖਦਾ ਸੀ। ਉਸਦੀਆਂ ਇਹ ਕਾਰਜ ਵਿਧੀਆਂ ਅੰਗਰੇਜ ਸਰਕਾਰ ਨੂੰ ਪਸੰਦ ਨਹੀਂ ਸਨ।

ਮਹਾਰਾਜਾ ਰਿਪਦੁਮਨ ਸਿੰਘ ਦੇ ਘਰ ਕਾਫ਼ੀ ਸਮਾਂ ਉਲਾਦ ਨਾ ਹੋਈ। ਉਸਦੀ ਰਾਣੀ ਸਰੋਜਨੀ ਦੇਵੀ ਨੇ ਕਈ ਪ੍ਰਕਾਰ ਦੀਆਂ ਜੜ੍ਹੀਆਂ ਬੂਟੀਆਂ ਪੁੱਤਰ ਦੀ ਦਾਤ ਪ੍ਰਾਪਤ ਕਰਨ ਲਈ ਖਾਧੀਆਂ ਅਤੇ ਕਈ ਡਾਕਟਰਾਂ ਤੇ ਵੈਦਾਂ ਦੇ ਦਰਵਾਜ਼ੇ ਖੜਕਾਏ ਪਰ ਉਸਦੇ ਘਰ ਪੁੱਤਰ ਨਾ ਹੋਇਆ। ਇਕ ਵਾਰ ਨਾਮਧਾਰੀ ਮਹਾਂਪੁਰਖ[1] ਮਾਈ ਹੁਕਮੀ (ਪਿੰਡ ਵਰਿਆਂਹ, ਜ਼ਿਲਾ ਅੰਮ੍ਰਿਤਸਰ), ਗੁਰਦੇਈ ਖੁਡੀ ਦੀ ਅਤੇ ਮਾਈ ਕਿਸ਼ਨੀ ਖੰਨੇ ਵਾਲੀ ਗੁਰਮਤਿ ਦਾ ਪ੍ਰਚਾਰ ਕਰਨ ਨਾਭਾ ਰਿਆਸਤ ਵਿਚ ਗਈਆਂ। ਮਹਾਰਾਣੀ ਸਰੋਜਨੀ ਦੇਵੀ ਦੀ ਮਾਈ ਗੁਰਦੇਈ ਖੁਡੀ ਵਾਲੀ ਨਾਲ ਰਿਸ਼ਤੇਦਾਰੀ ਸੀ। ਮਹਾਰਾਣੀ ਸਰੋਜਨੀ ਦੇਵੀ ਨੇ ਉਹਨਾਂ ਅਗੇ ਪੁੱਤਰ ਦੀ ਦਾਤ ਲਈ ਬੇਨਤੀ ਕੀਤੀ।

ਮਾਈ ਹੁਕਮੀ ਵਰਿਆਂਹ ਵਾਲੀ ਨੇ ਕਿਹਾ, ਤੇਰੇ ਪੁੱਤਰ ਜ਼ਰੂਰ ਹੋਵੇਗਾ ਜੇ ਤੂੰ ਸਤਿਗੁਰ ਰਾਮ ਸਿੰਘ ਤੇ ਈਮਾਨ ਲਿਆਵੇਂ ਅਤੇ ਮਹਾਰਾਜਾ ਸਮੇਤ ਭਜਨ ਪੁਛੇਂ। ਮਹਾਰਾਜ ਨੇ ਭਜਨ ਪੁਛਿਆ ਅਤੇ ਫਿਰ ਰਾਜੇ ਘਰ ੫ ਅਸੂ ੧੯੭੬

---

[1] ਤਰਨ ਸਿੰਘ ਵਹਿਮੀ : ਜਸ ਜੀਵਨ (ਦੂਜਾ ਭਾਗ), ਪੰਨਾ ੩।

ਬਿਕਰਮੀ[2] (੧੯੧੯ ਈਸਵੀ) ਨੂੰ ਪੁੱਤਰ ਦਾ ਜਨਮ ਹੋਇਆ। ਉਸ ਦਾ ਨਾਮ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੋਈ ਕਿਰਪਾ ਸਦਕਾ ਪ੍ਰਤਾਪ ਸਿੰਘ ਹੀ ਰੱਖਿਆ ਗਿਆ। ਸਮੁੱਚੀ ਰਿਆਸਤ ਵਿਚ ਬਹੁਤ ਖੁਸ਼ੀਆਂ ਮਨਾਈਆਂ ਗਈਆਂ। ਮਹਾਰਾਜਾ ਰਿਪਦੁਮਨ ਸਿੰਘ ਨੇ ਬੜੇ ਪ੍ਰੇਮ ਤੇ ਸ਼ਰਧਾ ਸਹਿਤ ਸਤਿਗੁਰ ਪ੍ਰਤਾਪ ਸਿੰਘ ਜੀ ਨੂੰ ਮਾਠਰੜੂ ਦੀ ਬੀੜ ਜਿਸ ਵਿਚ ੫੮੯੦ ਵਿਘੇ ਜ਼ਮੀਨ ਸੀ, ਇਕ ਰੋਲਜ਼ ਰਾਈਸ ਕਾਰ, ਇਕ ਘੋੜਾ ਅਤੇ ਬਹੁਤ ਸਾਰੀ ਮਾਇਆ ਭੇਟ ਕਰਕੇ[3] ਸਤਿਗੁਰਾਂ ਨੂੰ ਮੱਥਾ ਟੇਕਿਆ। ਇਸ ਤੋਂ ਬਿਨਾਂ ਮਠਾਰੜੂ ਦੀ ਬੀੜ ਦੀ ਵਲਗਣ ਕਰਨ ਲਈ ਕੰਡਿਆਲੀ ਤਾਰ ਅਤੇ ਖੰਭੇ ਵੀ ਮਹਾਰਾਜਾ ਜੀ ਨੇ ਨਾਮਧਾਰੀਆਂ ਨੂੰ ਦਿਤੇ ਸਨ।

ਪਹਿਲੇ ਸੰਸਾਰ ਯੁਧ ਬਾਅਦ ਪੰਜਾਬ ਦੀ ਕਿਸਮਤ ਨੇ ਪਲਟਾ ਖਾਧਾ ਜੋ ਪੰਜਾਬੀ ਹੁਣ ਤਕ ਅੰਗਰੇਜ਼ ਦੀ ਗੁਲਾਮੀ ਨੂੰ ਵਰਦਾਨ ਸਮਝਦੇ ਸਨ, ਉਹਨਾਂ ਨੇ ਅੱਖਾਂ ਖੋਲ੍ਹੀਆਂ। ਜੋ ਹੁਣ ਤਕ ਨਾਮਧਾਰੀਆਂ ਦੇ ਨਾ-ਮਿਲਵਰਤਨ ਅੰਦੋਲਨ ਅਤੇ ਗੁਰਮਤਿ ਦੇ ਪ੍ਰਚਾਰ ਨੂੰ ਕੈਰੀ ਅੱਖ ਨਾਲ ਦੇਖਦੇ ਸਨ, ਹੁਣ ਉਸ ਤੋਂ ਪਰੇਰਨਾ ਲੈਣ ਲਗੇ। ਸਾਨਫਰਾਂਸਿਸਕੋ ਦੇ ਜੁਗਾਂਤਰ ਆਸ਼ਰਮ ਤੋਂ ਛਪ ਰਹੇ ਅਖਬਾਰ 'ਗਦਰ' ਨੇ ਘਰ ਘਰ ਆਜ਼ਾਦੀ ਦੀ ਸ਼ਮਾ ਬਾਲ ਦਿਤੀ। ਉਹਨਾਂ ਦਿਨਾਂ ਵਿਚ ਅੰਗਰੇਜ਼ ਸਰਕਾਰ ਤੋਂ ਇਕ ਗਲਤੀ ਹੋ ਗਈ ਕਿ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਦੀ ਕੰਧ ਗਿਰਾ ਦਿਤੀ। ਜਿਸ ਕਾਰਨ ਸਿੱਖ ਜਗਤ ਵਿਚ ਰੋਹ ਪਸਰ ਗਿਆ। ਜੋ ਹੁਣ ਤਕ ਸਿੱਖ ਸਰਕਾਰਪ੍ਰਸਤ ਸਨ, ਉਹ ਵੀ ਨਾਮਧਾਰੀਆਂ ਵਾਂਗ ਸਰਕਾਰ ਦੇ ਵਿਰੁਧ ਖਲੋ ਗਏ ਜਿਸ ਕਾਰਨ ਸਰਕਾਰ ਨੂੰ ਕੰਧ ਦੀ ਉਸਾਰੀ ਕਰਨੀ ਪਈ। ਇਸ ਤੋਂ ਬਾਅਦ ਗੁਰੂ ਘਰਾਂ ਨੂੰ ਮਹੰਤਾਂ ਤੋਂ ਆਜ਼ਾਦ ਕਰਾਉਣ ਲਈ ਲਹਿਰ ਚਲ ਪਈ ਜਿਸ ਕਾਰਨ ਅੰਗਰੇਜ਼ ਸਰਕਾਰ ਕੰਬ ਉਠੀ।

ਅੰਗਰੇਜ਼ ਹਕੂਮਤ ਨੇ ਹਮੇਸ਼ਾ "ਫੂਟ ਪਾਓ ਤੇ ਰਾਜ ਕਰੋ" ਦੀ ਨੀਤੀ ਤੇ ਅਮਲ ਕੀਤਾ ਤੇ ਹਿੰਦੋਸਤਾਨੀਆਂ ਤੇ ਰਾਜ ਕਰਦੇ ਰਹੇ। ਪਹਿਲਾਂ ਸਰਕਾਰ ਨੂੰ ਨਾਮਧਾਰੀਆਂ ਤੋਂ ਹੀ ਡਰ ਰਹਿੰਦਾ ਸੀ ਜੋ ਕਿ ੧੮੫੭ ਈਸਵੀ ਦੇ ਗਦਰ ਤੋਂ ਬਾਅਦ ਸਰਕਾਰ ਲਈ ਸਿਰ ਦਰਦੀ ਦਾ ਕਾਰਨ ਬਣ ਗਏ ਸਨ ਪਰ ਹੁਣ ਅਕਾਲੀਆਂ ਤੋਂ ਵੀ ਡਰ ਆਉਣ ਲਗਾ ਜੋ ਕੁਝ ਸਮਾਂ ਪਹਿਲਾਂ ਤਕ ਸਰਕਾਰਪ੍ਰਸਤ ਸਨ ਅਤੇ ਅੰਗਰੇਜ਼ੀ ਫੌਜਾਂ ਵਿਚ ਭਰਤੀ ਹੋਕੇ ਬਿਦੇਸ਼ਾਂ ਵਿਚ ਜਾਕੇ ਯੂਨੀਅਨ ਜੈਕ ਦੀ ਖਾਤਰ ਜਾਨਾਂ ਕੁਰਬਾਨ ਕਰਦੇ ਰਹੇ ਸਨ। ਹੁਣ ਕਈ ਜਗ੍ਹਾ ਅਕਾਲੀਆਂ ਦਾ ਨਾਮਧਾਰੀ ਸਾਥ ਦੇਣ ਲਗੇ ਅਤੇ ਨਾਮਧਾਰੀਆਂ ਨੇ ਕਾਂਗਰਸ ਪਾਰਟੀ ਨਾਲ ਮਿਲਕੇ ਦੇਸ਼ ਆਜ਼ਾਦ ਕਰਾਉਣ ਲਈ ਜਦੋਜਹਿਦ ਕਰਨੀ ਸ਼ੁਰੂ ਕਰ ਦਿਤੀ ਸੀ। ਸਰਕਾਰ ਅਕਾਲੀਆਂ ਤੇ ਨਾਮਧਾਰੀਆਂ ਵਿਚ ਫੁਟ ਪਾਉਣ ਲਈ ਤਰਕੀਬਾਂ ਸੋਚਣ ਲਈ।

੧੮੭੨ ਈਸਵੀ ਵਿਚ ਨਾਮਧਾਰੀ ਪੰਥ ਦੇ ਆਗੂ ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਅੰਦੋਲਨ ਦੀ ਸਪਿਰਟ ਖਤਮ ਕਰਨ ਲਈ ਜਲਾਵਤਨ ਕਰ ਦਿਤਾ ਅਤੇ ੧੮੭੨ ਈਸਵੀ ਤੋਂ ਹੀ ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਅਗੇ ਪੋਲੀਸ ਚੌਂਕੀ ਸਰਕਾਰ ਨੇ ਤਾਇਨਾਤ ਕਰ ਦਿਤੀ। ਆਉਂਦੇ ਜਾਂਦੇ ਨਾਮਧਾਰੀਆਂ ਨੂੰ ਚੌਂਕੀ ਦੇ ਸਿਪਾਹੀ ਤੰਗ ਕਰਦੇ ਅਤੇ ਫਿਰ ੧੮੭੨ ਤੋਂ ਬਾਅਦ ਕਾਫੀ ਸਮੇਂ ਤਕ ਇਹ ਚੌਂਕੀ ਕਾਇਮ ਰਹੀ। ਨਾਮਧਾਰੀਆਂ ਨੇ ਇਹ ਚੌਂਕੀ ਉਠਵਾਉਣ ਲਈ ਅੱਡੀ ਚੋਟੀ ਦਾ ਤਾਣ ਲਗਾਇਆ ਪਰ ਸਰਕਾਰ ਟੱਸ ਤੋਂ ਮੱਸ ਨਹੀਂ ਸੀ ਹੋ ਰਹੀ। ਸਤਿਗੁਰ ਪ੍ਰਤਾਪ ਸਿੰਘ ਜੀ ਦੇ ਸਮੇਂ ਕਾਂਗਰਸ ਪਾਰਟੀ ਨਾਲ ਮਿਲਕੇ ਮਹਾਰਾਜ ਗੁਰਦਿਆਲ ਸਿੰਘ, ਰਤਨ ਸਿੰਘ ਕੂਕਾ, ਇੰਦਰ ਸਿੰਘ ਚਕਰਵਰਤੀ, ਨਿਧਾਨ ਸਿੰਘ ਆਲਿਮ, ਮੁਨਸ਼ਾ ਸਿੰਘ ਕੌਮੀ, ਊਧਮ ਸਿੰਘ, ਮੱਖੀ, ਜੰਗ ਸਿੰਘ ਬਿਲਗਾ, ਪੰਡਤ ਬਸੰਤ ਸਿੰਘ, ਮਿਹਰ ਸਿੰਘ ਸਿਆੜ ਅਤੇ ਭਾਈ ਲਾਲ ਸਿੰਘ ਭਾਈ ਕੋਟ ਆਦਿਕ ਨਾਮਧਾਰੀਆਂ ਨੇ ਪੋਲੀਸ ਦੀ ਚੌਂਕੀ ਸ੍ਰੀ ਭੈਣੀ ਸਾਹਿਬ ਤੋਂ ਉਠਾਉਣ ਦੀ ਲੱਖ ਕੋਸ਼ਿਸ਼ ਕੀਤੀ ਅਤੇ ਸਰਕਾਰ ਨੂੰ ਪਰੇਸ਼ਾਨ ਵੀ ਕੀਤਾ ਪਰੰਤੂ ਜਦੋਂ ਅਕਾਲੀ ਮੋਰਚਿਆਂ ਵਿਚ ਨਾਮਧਾਰੀਆਂ ਨੇ ਵੀ ਜਾਣਾ ਸ਼ੁਰੂ ਕੀਤਾ ਤਾਂ ਸਰਕਾਰ ਬਹੁਤ ਫਿਕਰਮੰਦ ਹੋਈ। ਸਰਕਾਰੀ ਕਾਗਜ਼ਾਂ ਵਿਚ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਜੀ ਦਾ ਰਕਾਬਗੰਜ ਦੇ ਮੋਰਚੇ ਵਿਚ ਸ਼ਾਮਲ ਹੋਣ ਦਾ ਜ਼ਿਕਰ ਆਉਂਦਾ ਹੈ। ਇਸ ਤੋਂ ਬਿਨਾਂ ਗੁਰੂ ਕੇ ਬਾਗ ਦੇ ਮੋਰਚੇ ਵਿਚ ਸੰਤ ਮਹਿਤਾਬ ਸਿੰਘ ਨਾਮਧਾਰੀ ਪਿੰਡ ਸਾਹੋਵਾਲ ਜ਼ਿਲਾ ਸਿਆਲਕੋਟ[4] ਨੇ ਗ੍ਰਿਫਤਾਰੀ ਦਿਤੀ ਸੀ। ਇਸ ਤੋਂ ਬਿਨਾਂ ਹੋਰ ਵੀ ਅਨੇਕ ਨਾਮਧਾਰੀ ਅਕਾਲੀ ਮੋਰਚਿਆਂ ਵਿਚ ਕੈਦ ਹੋਏ ਜਿਹਨਾਂ ਬਾਰੇ ਅਜੇ ਤਕ ਖੋਜ ਨਹੀਂ ਹੋਈ। ਸਰਕਾਰ ਨੇ ਅਕਾਲੀਆਂ ਤੇ ਨਾਮਧਾਰੀਆਂ ਵਿਚ ਫੁਟ ਪਾਉਣ ਲਈ ਅਤੇ ਨਾਮਧਾਰੀਆਂ ਨੂੰ ਸਰਕਾਰਪ੍ਰਸਤ ਬਣਾਉਣ ਲਈ ਸ੍ਰੀ ਭੈਣੀ ਸਾਹਿਬ ਤੋਂ ੧੨ ਮਈ ੧੯੨੩ ਈਸਵੀ ਨੂੰ ਪੋਲੀਸ ਚੌਂਕੀ ਉਠਾ ਲਈ ਪਰ ਨਾਮਧਾਰੀ ਦੇਸ਼

---

[2] —ਉਹੀ— ਪੰਨਾ ੩।

੩ ਮਹਾਰਾਜ ਬੀਰ ਸਿੰਘ ਜੀ: ਨਾਮਧਾਰੀ ਅਤੇ ਕਾਂਗਰਸ, ਪੰਨਾ ੬੧।

[4] ਜਥੇਦਾਰ ਅਮਰ ਸਿੰਘ (ਪਿੰਡ ਚੰਦੋਵਾਲ ਜ਼ਿਲਾ ਸਿਆਲਕੋਟ) ਮਰਾਸਗੜ੍ਹ (ਦਸੂਆ) ਜਿਲਾ ਹੁਸ਼ਿਆਰਪੁਰ ਵਾਲਿਆਂ ਨੇ ਲਿਖਾਰੀ ਨੂੰ ਦਸਿਆ।

ਭਗਤ, ਸਰਕਾਰ ਦੀ ਚਾਲ ਵਿਚ ਨਾ ਫਸੇ। ਇਸ ਬਾਰੇ ਸਵਰਗਵਾਸੀ ਇਤਿਹਾਸਕਾਰ ਸਮਸ਼ੇਰ ਸਿੰਘ ਅਸ਼ੋਕ ਜੀ ਨੇ ਇਸ ਪ੍ਰਕਾਰ ਲਿਖਿਆ ਹੈ[5] :—

"...ਸਰਕਾਰ ਅੰਗਰੇਜੀ ਨੇ ਅਕਾਲੀ ਤੇ ਕਾਂਗਰਸੀ ਆਗੂਆਂ ਦਾ ਜੁੱਟ ਬਣਿਆ ਦੇਖ ਕੇ ਇਸ ਸਮੇਂ ਬੜੀ ਚਲਾਕੀ ਤੋਂ ਕੰਮ ਲਿਆ, ਮਹਾਰਾਜ਼ਾ ਰਿਪਦੁਮਨ ਸਿੰਘ ਨੂੰ ਜੋ ਸੰਨ ੧੯੧੭ ਤੋਂ ਨਾਮਧਾਰੀਆਂ ਨਾਲ ਘੁਲ ਮਿਲਕੇ ਚਲਦੇ ਆ ਰਹੇ ਸਨ ਤੇ ਬਾਬਾ ਪ੍ਰਤਾਪ ਸਿੰਘ ਜੀ ਨੂੰ ਆਪਣੇ ਵਲੋਂ ਨਾਭੇ ਦੇ ਨੇੜੇ ਇਕ ਬੀੜ ਵੀ, ਉਸਦੇ ਨਾਲ ਸੰਬੰਧਤ ਜਾਇਦਾਦ ਸਮੇਤ ਦੇ ਚੁਕੇ ਸਨ, ਨਾਮਧਾਰੀਆਂ ਤੋਂ ਵਖਰੇ ਕਰਨ ਤੇ ਅਕਾਲੀਆਂ ਦੇ ਨਾਲ ਮਿਲੇ ਦੱਸਕੇ ਭੰਡਿਆ ਤੇ ਨਾਮਧਾਰੀਆਂ ਬਾਰੇ ਖਾਸ ਤੌਰ ਤੇ ਬੜੀ ਨਰਮੀ ਵਰਤੀ ਤੇ ਉਨ੍ਹਾਂ ਉਤੇ ਸਰਕਾਰ ਵਲੋਂ ਸੰਨ ੧੮੭੨ ਦੀ ਲਗੀ ਹੋਈ ਪਾਬੰਦੀ ਇਕ ਦਮ ਹਟਾ ਲਈ, ਲਾਟ ਸਾਹਿਬ ਦੇ ਚੀਫ ਸਕੱਤਰ ਮਿਸਟਰ ਕਰੇਕ ਨੇ ਨਾਭਾ ਦੇ ਰਾਜ ਪ੍ਰਬੰਧਕ ਮਿਸਟਰ ਉਗਲਵੀ ਨੂੰ ਤਾਕੀਦ ਕੀਤੀ ਕਿ ਉਹ ਬੀੜ ਜੋ ਮਹਾਰਾਜਾ ਨਾਭਾ ਨੇ ਨਾਮਧਾਰੀਆਂ ਨੂੰ ਦਿਤੀ ਸੀ ਉਨ੍ਹਾਂ ਤੋਂ ਨਾ ਖੋਹੇ ਤਾਂ ਕਿ ਨਾਮਧਾਰੀਏ ਅਕਾਲੀਆਂ ਦੇ ਨਾਲ ਇਸ ਐਜੀਟੇਸ਼ਨ ਵਿਚ ਸ਼ਾਮਲ ਨਾ ਹੋਣ ਪਰ ਨਾਮਧਾਰੀਏ ਸਰਕਾਰ ਦੀ ਇਸ ਮੀਸਣੀ ਚਾਲ ਨੂੰ ਤਾੜ ਗਏ ਤੇ ਉਹਨਾਂ ਨੇ ਆਪਣੇ ਕੁਝ ਮਤਭੇਦਾਂ ਨੂੰ ਮੁਖ ਰਖਦਿਆਂ ਹੋਇਆਂ ਵੀ ਕਈ ਤਰੀਕੇ ਵਰਤੇ। ਨਾਭਾ ਐਜੀਟੇਸ਼ਨ ਸੰਬੰਧੀ ਅਕਾਲੀਆਂ ਨੂੰ ਕਾਫ਼ੀ ਹੱਦ ਤੱਕ ਸਹਿਯੋਗ ਦਿਤਾ। ਇਥੋਂ ਤਕ ਕਿ ਉਹ ਕਈ ਵੇਰ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਨੂੰ ਜਾਂਦੇ ਸ਼ਹੀਦੀ ਜਥਿਆਂ ਵਿਚ ਵੀ ਸ਼ਾਮਲ ਹੁੰਦੇ ਰਹੇ, ਜਿਸਦੇ ਸਬੂਤ ਉਸ ਸਮੇਂ ਦੇ ਕਈ ਸਮਾਚਾਰ ਪੱਤਰਾਂ ਵਿਚੋਂ ਮਿਲਦੇ ਹਨ।"

ਪਹਿਲਾ ਸੰਸਾਰ ਯੁਧ ਖ਼ਤਮ ਹੋਣ ਤੋਂ ਛੇਤੀ ਬਾਅਦ ਪਟਿਆਲਾ ਅਤੇ ਨਾਭਾ ਰਿਆਸਤਾਂ ਦਾ ਆਪੋ ਵਿਚ ਕਿਸੇ ਕਾਰਨ ਝਗੜਾ ਹੋ ਗਿਆ ਅਤੇ ਇਹ ਝਗੜਾ ਅੰਗਰੇਜ਼ ਸਰਕਾਰ ਕੋਲ ਪਹੁੰਚ ਗਿਆ। ਪਟਿਆਲਾ ਰਾਜ ਸਰਕਾਰ ਪ੍ਰਸਤ ਸੀ ਪ੍ਰੰਤੂ ਨਾਭਾ ਰਾਜਾ ਦੇਸ਼ ਭਗਤ ਹੋਣ ਕਾਰਨ ਸਰਕਾਰ, ਮਹਾਰਾਜੇ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ। ਨਾਭੇ ਦੇ ਮਹਾਰਾਜੇ ਰਿਪਦੁਮਨ ਸਿੰਘ ਨੂੰ ਸਰਕਾਰ ਨੇ ਰਿਆਸਤ ਛੱਡਣ ਲਈ ਮਜਬੂਰ ਕਰ ਦਿਤਾ ਅਤੇ ੧੯੨੩ ਈਸਵੀ ਵਿਚ ਉਸਨੂੰ ਦੇਹਰਾਦੂਨ ਦੇ ਰਾਹੀਂ ਕੋਡਾਈ ਕਨਾਲ ਭੇਜ ਦਿਤਾ, ਜਿਥੇ ਉਹ ੧੯੪੩ ਈਸਵੀ ਵਿਚ ਪੂਰਾ ਹੋ ਗਿਆ।

ਮਹਾਰਾਜਾ ਰਿਪਦੁਮਨ ਸਿੰਘ ਦਾ ਅਕਾਲੀਆਂ ਵਿਚ ਬਹੁਤ ਸਤਿਕਾਰ ਸੀ, ਅਕਾਲੀਆਂ ਨੇ ਸਰਕਾਰ ਦੇ ਕੋਝੇ ਕਾਰੇ ਨੂੰ ਪੰਥ ਦੀ ਬੇਇਜਤੀ ਸਮਝਿਆ। ਅਕਾਲੀਆਂ ਨੇ ਸਰਕਾਰ ਦੇ ਖਿਲਾਫ਼ ਥਾਂ ਥਾਂ ਜਲਸੇ ਕਰਨੇ ਸ਼ੁਰੂ ਕਰ ਦਿਤੇ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਹੋਣੇ ਸ਼ੁਰੂ ਹੋਏ। ਅਜਿਹਾ ਇਕ ਅਖੰਡ ਪਾਠ ਗੁਰਦੁਆਰਾ ਗੰਗਸਰ ਜੈਤੋ ਵਿਖੇ ਆਰੰਭ ਕੀਤਾ ਗਿਆ। ਗੁਰਦੁਆਰਾ ਗੰਗਸਰ ਦਾ ਪਿਛੋਕੜ ਦਸਮ ਪਾਤਸ਼ਾਹ ਜੀ ਨਾਲ ਸੰਬੰਧਤ ਹੈ। ਕਿਹਾ ਜਾਂਦਾ ਹੈ ਕਿ ਉਸ ਜਗ੍ਹਾ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪੰਡਤ ਨੂੰ ਗੰਗਾ ਵਗਦੀ ਦਿਖਾਈ ਸੀ ਅਤੇ ਗੰਗਾ 'ਚੋਂ ਪੰਡਤ ਦਾ ਗੁਆਚਾ ਲੋਟਾ ਲੱਭ ਕੇ ਦਿਤਾ ਸੀ ਜੋ ਕਿਸੇ ਸਮੇਂ ਪੰਡਤ ਤੋਂ ਹਰਦੁਆਰ ਵਿਖੇ ਗੰਗਾ ਵਿਚ ਡਿੱਗ ਪਿਆ ਸੀ।

ਉਸ ਅਖੰਡ ਪਾਠ ਨੂੰ ਸਰਕਾਰ ਨੇ ਜ਼ਬਰਦਸਤੀ ਖੰਡਿਤ ਕਰ ਦਿਤਾ। ਅਕਾਲੀਆਂ ਨੇ ਦੋਬਾਰਾ ਸ੍ਰੀ ਅਖੰਡ ਪਾਠ ਸ਼ੁਰੂ ਕਰਨ ਲਈ ਮੋਰਚਾ ਲਗਾ ਦਿਤਾ। ਉਧਰ ਸਰਕਾਰ ਨੇ ਨਾਭਾ ਰਿਆਸਤ ਵਿਚ ਅਕਾਲੀਆਂ ਦਾ ਆਉਣਾ ਬੰਦ ਕਰ ਦਿਤਾ। ਅਖੰਡ ਪਾਠ ਦੁਬਾਰਾ ਸ਼ੁਰੂ ਕਰਨ ਲਈ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਜੀ-ਪੰਜੀ ਸਿੰਘਾਂ ਦੇ ਦਸਤੇ ਗੁਰਦੁਆਰਾ ਗੰਗਸਰ ਵੱਲ ਆਉਣ ਲਗੇ ਪਰੰਤੂ ਸਰਕਾਰ ਉਹਨਾਂ ਨੂੰ ਰਿਆਸਤ ਦੀ ਹੱਦ ਤੋਂ ਹੀ ਪਕੜ ਕੇ ਦੂਰ ਦੁਰਾਡੇ ਛੱਡ ਆਉਂਦੀ। ਅਕਾਲੀ ਦੋਬਾਰਾ ਉਥੋਂ ਪੈਦਲ ਜਾਂ ਸਵਾਰੀ ਰਾਹੀਂ ਮੁੜ ਆਉਂਦੇ ਅਤੇ ਜੈਤੋ ਪਹੁੰਚ ਜਾਂਦੇ।

ਜੈਤੋ ਦੇ ਮੋਰਚੇ ਨੂੰ ਹੋਰ ਤੇਜ਼ ਕਰਨ ਲਈ ਅਕਾਲੀਆਂ ਨੇ ੯ ਫਰਵਰੀ ੧੯੨੪ ਈਸਵੀ ਨੂੰ ਪੰਜ ਸੌ ਸਿੰਘਾਂ ਦਾ ਸ਼ਹੀਦੀ ਜਥਾ ਭੇਜਿਆ ਜਿਸਦੇ ਜਥੇਦਾਰ ਸਰਦਾਰ ਊਧਮ ਸਿੰਘ ਨਾਗੋਕੇ ਨਿਯੁਕਤ ਹੋਏ। ਉਹਨਾਂ ਸਿੰਘਾਂ ਦੇ ਮੁਖੜਿਆਂ ਤੇ ਗਿੱਠ ਗਿੱਠ ਲਾਲੀਆਂ ਚੜ੍ਹੀਆ ਸਨ। ਜਦੋਂ ਇਹ ਜਥਾ ਜੈਤੋ ਪਹੁੰਚਿਆ ਤਾਂ ਸਰਕਾਰ ਨੇ ਜੱਥੇ ਤੇ ਅੰਨਾ ਤਸ਼ੱਦਦ ਕੀਤਾ। ਇਸ ਤੋਂ ਬਾਅਦ ਸ੍ਰੀ ਅਕਾਲ ਤਖਤ ਸਾਹਿਬ ਤੋਂ ੨੮ ਫਰਵਰੀ ੧੯੨੪ ਈਸਵੀ ਨੂੰ ਦੂਜਾ ਜੱਥਾ ਚਲਿਆ ਸੀ। ਉਸ ਜਥੇ ਵਿਚ ਨਾਮਧਾਰੀਆਂ ਅਤੇ ਨਿਰਮਲੇ ਸੰਤਾਂ ਨੇ ਵੀ ਸ਼ਾਮਲ ਹੋਕੇ ਅਕਾਲੀਆਂ ਨੂੰ ਪੂਰਨ ਸਹਿਯੋਗ ਦਿਤਾ। ਸੋਹਣ ਸਿੰਘ ਜੋਸ਼ ਦੀ ਪੁਸਤਕ "ਅਕਾਲੀ ਮੋਰਚਿਆਂ ਦਾ ਇਤਿਹਾਸ" ਵਿਚ ਇਸ ਬਾਰੇ ਇਸ ਪ੍ਰਕਾਰ ਲਿਖਦੇ ਹਨ[6] :—

---

[5] ਸਮਸ਼ੇਰ ਸਿੰਘ ਅਸ਼ੋਕ : ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ, ਪੰਨਾ ੩੨, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ੧੯੭੪।

[6] ਅਕਾਲੀ ਮੁਰਚਿਆਂ ਦਾ ਇਤਿਹਾਸ ਲੇਖਕ ਸੋਹਣ ਸਿੰਘ ਜੋਸ਼, ਪੰਨਾ ੩੯੧

"ਜਥੇ ਦੇ ਮੈਂਬਰ 'ਨਰੋਏ ਸਰੀਰ' ਦੇ ਸਨ। ਜਥੇ ਪਾਸ ਕਿਰਪਾਨ ਦੇ ਧਾਰਮਕ ਨਿਸ਼ਾਨ ਤੋਂ ਛੁਟ ਕੋਈ ਡਾਂਗ ਸੋਟਾ ਜਾਂ ਟਕੂਆ ਨਹੀਂ ਸੀ। ਜਥੇ ਵਿਚ ਜੋਸ਼ ਅਥਾਂਹ ਸੀ ਅਤੇ ਉਹਨਾਂ ਦੇ ਮਥੇ ਹਸੂੰ ਹਸੂੰ ਕਰਦੇ ਸਨ। ਉਹਨਾਂ ਵਿਚ ਬਹੁ-ਗਿਣਤੀ ਨਾਮ ਕਟੇ ਜਾਂ ਪਿਨਸ਼ਨੀ ਫੌਜੀਆਂ ਦੀ ਸੀ ਅਤੇ ਕੋਈ ਬਾਰਾਂ ਤੇਰਾਂ ਨਿਰਮਲੇ ਤੇ ਨਾਮਧਾਰੀ ਵੀ ਸਨ। ਇਸ ਤਰ੍ਹਾਂ ਇਹ ਜਥਾ ਵਧੇਰੇ ਪ੍ਰਤੀਨਿਧ ਖਸਲਤ ਦਾ ਸੀ। ਖਾਲਸਾ ਕਾਲਜ ਦੇ ਕੁਝ ਵਿਦਿਆਰਥੀ ਤੇ ਕੁਛ ਪੇਂਡੂ ਬੀਬੀਆਂ ਵੀ ਜਥੇ ਨਾਲ ਮਾਰਚ ਕਰਦੇ ਵੇਖੇ ਗਏ।"

ਅਕਾਲੀ ਮੋਰਚਿਆਂ ਵਿਚ ਕੌਣ ਕੌਣ ਨਾਮਧਾਰੀ ਕੈਦ ਹੋਏ, ਇਸ ਬਾਰੇ ਨਾਮਧਾਰੀ ਪੰਥ ਨੇ ਕੋਈ ਖੋਜ ਨਹੀਂ ਕੀਤੀ, ਇਹ ਖੋਜ ਕਰਨੀ ਅਤਿ ਅਵਸ਼ਕ ਹੈ। ਧਰਮ ਸਿੰਘ ਨਾਮਧਾਰੀ[7] ਬਾਰੇ ਜੈਤੋ ਦੇ ਜੱਥੇ ਵਿਚ ਸ਼ਾਮਲ ਹੋਣ ਦਾ ਸਰਕਾਰੀ ਕਾਗਜ਼ਾਂ ਵਿਚ ਜ਼ਿਕਰ ਆਉਂਦ ਹੈ। ਇਸ ਤੋਂ ਬਿਨਾਂ ਸੰਤ ਬੁਢਾ ਸਿੰਘ ਨਾਮਧਾਰੀ[8] ਪਿੰਡ ਛੋਟੀ ਮਖੀ ਜ਼ਿਲਾ ਲਾਹੌਰ ਵਾਲੇ ਜੈਤੋ ਦੇ ਮੋਰਚੇ ਵਿਚ ਕੈਦ ਹੋਏ ਸਨ। ਊਧਮ ਸਿੰਘ ਮਰਗਿੰਦਪੁਰ[9] ਵਾਲਿਆਂ ਨੇ ਜੈਤੋ ਜਾ ਰਹੇ ਜਥੇ ਨੂੰ ਆਪਣੇ ਪਿੰਡ ਰਾਤ ਰਖਿਆ ਸੀ ਜਿਸਦੀ ਸਰਕਾਰ ਵਲੋਂ ਮਨਾਹੀ ਸੀ ਅਤੇ ਅਕਾਲੀਆਂ ਦੀ ਮਦਦ ਕਰਨ ਵਾਲੇ ਨੂੰ ਸਰਕਾਰ ਸਖਤ ਤੋਂ ਸਖਤ ਸਜ਼ਾ ਦੇਂਦੀ ਸੀ ਪ੍ਰੰਤੂ ਨਾਮਧਾਰੀਆਂ ਨੇ ਫਿਰ ਵੀ ਕੁਝ ਮਤਭੇਦ ਹੁੰਦਿਆਂ ਵੀ ਅਕਾਲੀਆਂ ਦਾ ਸਾਥ ਦਿਤਾ। ਸਰਕਾਰ ਪੂਰੀ ਤਰ੍ਹਾਂ ਨਾਮਧਾਰੀਆਂ ਨੂੰ ਅਕਾਲੀਆਂ ਨਾਲੋਂ ਵੱਖ ਕਰਨ ਵਿਚ ਨਾਕਾਮ ਰਹੀ। ਸਰਕਾਰ ਨੇ ਇਕ ਹੋਰ ਕੋਝਾ ਯਤਨ ਫੁਟ ਪਾਉਣ ਲਈ ਇਹ ਕੀਤਾ ਕਿ ਕੁਝ ਸਰਕਾਰਪ੍ਰਸਤਾਂ ਨੂੰ ਨਿਰਮਲੇ ਸੰਤਾਂ ਤੇ ਨਾਮਧਾਰੀਆਂ ਦੇ ਬਾਣੇ ਪਵਾ ਕੇ ਅੰਮ੍ਰਿਤਸਰ ਸ਼ਹਿਰ ਵਿਚ ਜਲੂਸ ਕਢਵਾਇਆ ਪਰ ਦੇਸ਼ ਭਗਤ ਨਾਮਧਾਰੀ ਫਿਰ ਵੀ ਅਕਾਲੀਆਂ ਨਾਲ ਜੁੜੇ ਰਹੇ। ਸਮਸ਼ੇਰ ਸਿੰਘ ਅਸ਼ੋਕ[10] ਨੇ ਇਸ ਬਾਰੇ ਲਿਖਿਆ ਹੈ :—

"ਰੋਥਾ ਜਤਨ ਸਰਕਾਰ ਨੇ ਅਕਾਲੀਆਂ ਨੂੰ ਸਿਕਸ਼ਤ ਦੇਣ ਲਈ ਇਹ ਕੀਤਾ ਕਿ ਕੁਝ ਨਿਰਮਲੇ, ਨਿਹੰਗ ਤੇ ਨਾਮਧਾਰੀ ਇਕਠੇ ਕਰਕੇ ਅਕਾਲੀ ਲਹਿਰ ਤੇ ਅਕਾਲੀ ਮੋਰਚਿਆਂ ਤੋਂ ਵਿਰੁਧ ਜਲੂਸ ਕਢਵਾਇਆ, ਜਿਸ ਵਿਚ ਸਰਕਾਰ ਨੂੰ ਇਸ ਕਰਕੇ ਨਾ-ਕਾਮਯਾਬੀ ਹੋਈ ਕਿ ਪੰਥ ਨਾਲ ਪਿਆਰ ਕਰਨ ਵਾਲੇ ਅਨੇਕਾਂ ਨਿਰਮਲੇ ਤੇ ਨਾਮਧਾਰੀ ਸੱਜਨ ਅਕਾਲੀਆਂ ਦੇ ਨਾਲ ਸ਼ਾਮਲ ਹੋਕੇ ਸ਼ਹੀਦੀ ਜਥਿਆਂ ਵਿਚ ਜਾਣ ਲਈ ਆਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੂਜੇ ਜਥੇ ਦੇ ਮੈਂਬਰਾਂ ਵਿਚੋਂ ਜੋ ਬਿਨਾਂ ਵਾਰੰਟ ਗ੍ਰਿਫ਼ਤਾਰ ਹੋਏ ਸਨ, ਪਚਵੰਜਵਾਂ ਮੈਂਬਰ ਸਰਦਾਰ ਧਰਮ ਸਿੰਘ ਨਾਮਧਾਰੀ ਇਕ ਸੱਜਨ ਸੀ। ਇਸ ਤੋਂ ਪਾਠਕ ਇਸ ਕਥਨ ਦੀ ਅਸਲੀਅਤ ਦਾ ਸਹਿਜੇ ਹੀ ਸਹੀ ਅਨੁਮਾਨ ਲਗਾ ਸਕਦੇ ਹਨ।"

ਸਰਕਾਰ ਆਪਣੇ ਮਿਸ਼ਨ ਵਿਚ ਅਸਫਲ ਰਹੀ। ਅਕਾਲੀ, ਨਿਰਮਲਿਆਂ ਅਤੇ ਨਾਮਧਾਰੀਆਂ ਦੀ ਸਾਂਝੀ ਜਦੋਜਹਿਦ ਨੇ ਸਰਕਾਰ ਦੇ ਗੋਡੇ ਲਵਾ ਦਿਤੇ। ਸਰਕਾਰ ਨੂੰ ਜੈਤੋ ਦੇ ਗੁਰਦੁਆਰਾ ਗੰਗਸਰ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਤੇ ਲਗਾਈ ਪਾਬੰਦੀ ਵਾਪਸ ਲੈਣੀ ਪਈ। ਅਕਾਲੀਆਂ ਨੇ ਖੰਡਤ ਹੋਇਆ ਪਾਠ ਮੁੜ ਅਰੰਭ ਕਰਕੇ ਪਾਠ ਦਾ ਭੋਗ ਪਾਇਆ ਅਤੇ ਇਸ ਪ੍ਰਕਾਰ ਸਰਕਾਰ ਨੂੰ ਸੰਪੂਰਨ ਹਾਰ ਹੋਈ।


ਦੇਵਿੰਦਰ ਸਿੰਘ ਗਿੱਲ
ਪਿੰਡ—ਜੀਆ ਨੱਥਾ
ਡਾਕਖਾਨਾ—ਖੁੱਡਾ (੧੪੪੩੦੫)
ਜ਼ਿਲਾ—ਹੁਸ਼ਿਆਰਪੁਰ (ਪੰਜਾਬ)


[7] Prof. Ganda Singh : Some confidential Papers of the Akali Movement, Page 32, Amritsar 1965.

[8] ਤਰਨ ਸਿੰਘ ਵਹਿਮੀ : ਜਸ ਜੀਵਨ (ਦੂਜਾ ਹਿਸਾ) ਪੰਨਾ ੧੯੯

[9] —ਉਹੀ— ਪੰਨਾ ੧੯੧

[10] ਸਮਸ਼ੇਰ ਸਿੰਘ ਅਸ਼ੋਕ : ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ, ਪੰਨਾ ੪੨

# "ਇਕ ਅਨੁਭਵ"

—ਤਰਲੋਕ ਮਨਸੂਰ—

ਮੈਂ ਆਪਣੀ ਨੌਕਰੀ ਦੇ ਦੌਰਾਨ ਭਾਰਤ ਦੇ ਹਰ ਭਾਗ ਵਿਚ ਫਿਰਿਆ ਹਾਂ। ਆਪਣੇ ਦੇਸ਼ ਦੀ ਸੁੰਦਰਤਾ ਦਾ ਮੈਂ ਕਾਇਲ ਹਾਂ, ਤੇ ਥਾਂ ਥਾਂ ਉਤੇ ਇਸ ਦੇ ਮਹਾਨ ਮਨੁੱਖਾਂ ਵਲੋਂ ਉਸਾਰੀਆਂ ਮਹਾਨ ਇਮਾਰਤਾਂ ਤੇ ਇਸ ਦੇ ਕੁਦਰਤੀ ਨਜ਼ਾਰਿਆਂ ਨੂੰ ਵੇਖ ਵੇਖ ਅੰਤਰ ਮੁਗਧ ਹੋਇਆ ਹਾਂ।

ਅੰਮ੍ਰਿਤਸਰ ਦਾ ਸਵਰਨ ਮੰਦਰ, ਆਗਰੇ ਦਾ ਤਾਜ-ਮਹੱਲ, ਅਜੰਤਾਂ ਐਲੋਰਾ ਦੀਆਂ ਗੁਫਾਵਾਂ, ਬੰਬਈ ਦੀ ਮੈਰੀਨ ਡਰਾਈਵ, ਮਦਰਾਸ ਦੀ ਮਰੀਨਾ ਬੀਚ, ਕਸ਼ਮੀਰ ਦੀ ਝੀਲ ਡੱਲ, ਦਾਰਜੀਲਿੰਗ ਦੀ ਟਾਈਗਰ ਹਿੱਲ ਤੋਂ ਵੇਖੀ ਐਵਰਿਸਟ ਚੋਟੀ ਤੇ ਬਦਰੀ ਨਾਥ ਦੇ ਨੇੜੇ ਪੁਸ਼ਪ-ਘਾਟੀ, ਸਭੇ ਲਾ ਮਸਾਲ ਹਨ। ਆਪੋ ਆਪਣੀ ਥਾਂ ਤੇ ਚਮਤਕਾਰ। ਇਹਨਾਂ ਨੂੰ ਵੇਖ ਕੇ ਇਹਨਾਂ ਦੇ ਸਾਹਵੇਂ ਖਲੋ ਕੇ ਆਪਣੀ ਜ਼ਿੰਦਗੀ ਵਿਚ ਮੈਂ ਕਈ ਵਿਸਮਾਦੀ ਪਲ ਗੁਜ਼ਾਰੇ ਹਨ। ਪਰ ਜਿਸ ਨਜ਼ਾਰੇ ਦਾ ਜ਼ਿਕਰ ਮੈਂ ਏਥੇ ਕਰਨ ਲਗਾ ਹਾਂ, ਉਸ ਦੇ ਤੁਲ ਇਹਨਾਂ ਵਿਚੋਂ ਕੋਈ ਵੀ ਨਹੀਂ ਤੁਲਦਾ। ਉਹ ਦਰਿਸ਼ ਸ਼ਬਦਾਂ ਵਿਚ ਬਨ੍ਹਿਆਂ ਜਾਣ ਵਾਲਾ ਨਹੀਂ। ਸ਼ਾਇਦ ਮੈਂ ਉਸ ਅਗੰਮੀ ਨਜ਼ਾਰੇ ਨਾਲ ਇਨਸਾਫ ਨਾ ਕਰ ਸਕਾਂ। ਤਾਂ ਵੀ ਕੁਝ ਨਾ ਕੁਝ ਤਾਂ ਆਖਣਾ ਹੀ ਪਵੇਗਾ।

ਅਲਮੋੜੇ ਤੋਂ ਕੋਈ ਚਾਲੀ ਮੀਲ ਅਗੇ ਇਕ ਥਾਂ ਹੈ— ਕੌਸਾਨੀ। ਉਥੇ ਰਹਿ ਰਿਹਾਂ ਸਾਂ। (੧੯੨੯ ਵਿਚ ਮਹਾਤਮਾ ਗਾਂਧੀ ਕੁਝ ਚਿਰ ਏਥੇ ਆ ਕੇ ਰਹੇ ਤੇ ਇਕ ਪੁਸਤਕ ਲਿਖ ਕੇ ਲੈ ਗਏ ਸਨ) ਕੌਸਾਨੀ ਤੋਂ ਹਿਮਾਲਾ ਦੀਆਂ ਕੁਝ ਅਨੂਪਮ ਚੋਟੀਆਂ ਇੰਜ ਨਜ਼ਰ ਆਉਂਦੀਆਂ ਹਨ ਜਿਵੇਂ ਆਦਮੀ ਉਹਨਾਂ ਦੇ ਸਨਮੁਖ ਖਲੋਤਾ ਹੋਵੇ। ਇਹ ਚੋਟੀਆਂ ਹਨ— ਨੰਦਾ ਦੇਵੀ, ਮ੍ਰਿਗ-ਧੂਨੀ, ਤ੍ਰਿਸ਼ੂਲ, ਮੰਦਾਕਣੀ, ਨੀਲ ਕੰਠ, ਕਮੇਤ, ਪੰਚੂਲੀ ਤੇ ਨੰਦਾ ਕੋਟ।

ਜਿਥੇ ਦੂਜੀਆਂ ਚੋਟੀਆਂ ਸਿਧੀਆਂ ਉਤਾਂਹ ਨੂੰ ਉਠੀਆਂ ਹੋਈਆਂ ਤੇ ਨੋਕਦਾਰ ਹਨ, ਉਥੇ ਨੰਦਾ ਕੋਟ ਦੀ ਖੂਬਸੂਰਤੀ ਇਸ ਵਿਚ ਹੈ ਕਿ ਇਸ ਦੀ ਸਿਖਰ ਇਕ ਤਣੇ ਹੋਏ ਤੰਬੂ ਦੀ ਨਿਆਈਂ ਹੈ। ਉਤੋਂ ਸਿਧੀ ਧਾਰ ਦੀ ਧਾਰ ਤੇ ਲਾਂਭਾਂ ਤੇ ਢਲਵਾਨ ਫੜਦੀਆਂ ਦੋਵੇਂ ਬਾਹੀਆਂ। ਖੱਬੇ ਹੱਥ ਦੀ ਬਾਹੀ ਫੈਲਦੀ ਫੈਲਦੀ ਦੁਮੇਲ ਤੇ ਸਮਤਲ ਹੁੰਦੀ ਹੋਈ ਦੂਰ ਜਾ ਕੇ ਨੰਦਾ ਦੇਵੀ ਨਾਲ ਜੁੜ ਜਾਂਦੀ ਹੈ। ਕੌਸਾਨੀ ਤੋਂ ਵੇਖਿਆਂ ਇੰਜ ਲਗਦਾ ਹੈ ਜਿਵੇਂ ਦੁਨੀਆਂ ਭਰ ਦੀ ਬਰਫ ਏਥੇ ਹੀ ਆਣ ਇਕੱਠੀ ਹੋਈ ਹੋਵੇ। ਇਕ ਵਿਸ਼ਾਲ ਗਲੇਸ਼ੀਅਰ।

ਬੰਗਲਾ ਦੇਸ਼ ਦੀ ਲੜਾਈ ਤੋਂ ਮੁੜਨ ਮਗਰੋਂ ਸਾਡੀ ਯੂਨਿਟ ਕੌਸਾਨੀ ਰਹਿ ਰਹੀ ਸੀ।

ਸੰਨ ੧੯੭੨, ਮਾਰਚ ਮਹੀਨੇ ਦੀ ਇਕ ਹੁਸੀਨ ਸ਼ਾਮ।

ਪੂਰਨਮਾਸ਼ੀ ਲੰਘੀ ਨੂੰ ਦੋ ਕੁ ਦਿਨ ਹੋਏ ਸਨ। ਸਰਦੀ ਵਧੇਰੇ ਹੋਣ ਕਾਰਨ ਜੁਆਨ ਲੋਕ ਦਿਨ ਡੁਬਦਿਆਂ ਹੀ ਰੋਟੀ ਟੁੱਕ ਖਾ ਪੀ ਬਿਸਤਰਿਆਂ ਵਿਚ ਜਾ ਚੁਕੇ ਸਨ। ਮੈਂ ਆਪਣੇ ਕਮਰੇ ਵਿਚ ਬੈਠਾ ਤਾਰਾ ਸਿੰਘ ਕਾਮਲ ਦੀ ਇਕ ਪੁਸਤਕ 'ਅਸੀਂ ਤੁਸੀਂ' ਪੜ੍ਹ ਰਿਹਾ ਸਾਂ, ਪੁਸਤਕ ਪੜ੍ਹ ਕੇ ਮੈਂ ਕੋਲ ਪਈ ਤਿਪਾਈ ਤੇ ਰਖ ਦਿਤੀ। ਸੋਚਿਆ— ਸਲੀਪਿੰਗ ਬੈਗ ਵਿਚ ਜਾਣ ਤੋਂ ਪਹਿਲਾਂ ਇਕਵਾਰ ਪਿਸ਼ਾਬ ਹੋ ਆਵਾਂ।

ਬੂਹਾ ਖੋਲ੍ਹਿਆ, ਬਾਹਰ ਆਇਆ। ਸ਼ਾਹ ਕਾਲੀ ਰਾਤ ਸੀ—ਸ਼ਾਂਤ ਤੇ ਅਡੋਲ। ਦੂਰ ਥਲੇ ਘਾਟੀ ਵਿਚ ਇਕ ਦੀਵਾ ਟਿਮਟਿਮਾ ਰਿਹਾ ਸੀ। ਪਹਾੜ ਦੀ ਢਲਾਨ ਉਤੇ ਚੀਲ ਦੇ ਰੁੱਖ ਮੂਕ ਭਾਸ਼ਾ ਵਿਚ ਇਕ ਦੂਜੇ ਦੀ ਸੁਖਸਾਂਦ ਪੁੱਛ ਰਹੇ ਸਨ। ਮਹਾਂ-ਖਾਮੋਸ਼ੀ ਦੀ ਤਲਿਸਮੀ ਚਾਦਰ ਵਾਤਾਵਰਣ ਉਤੇ ਤਣੀ ਹੋਈ ਸੀ।

ਤੇ ਪਰ੍ਹੇ ਨੰਦਾ ਕੋਟ ਦੀ ਖੱਬੀ ਬਾਹੀ ਵਾਲੀ ਥਾਂ ਤੇ ਕੀ ਵੇਖਦਾ ਹਾਂ—ਪੀਲੀ ਭਾਹ ਮਾਰਦੀ ਇਕ ਲੰਮੀ ਲੀਕ, ਜਿਵੇਂ ਕਾਲੀ ਚੁਨੀ ਦੀ ਕਿਨਾਰੀ ਤੇ ਗੋਟਾ ਲਗਾ ਹੋਵੇ। ਇਸ ਲੀਕ ਵਿਚ ਕੋਈ ਕਸ਼ਿਸ਼ ਸੀ ਕਿ ਜਿਥੇ ਖੜਾ ਸਾਂ ਉਥੇ ਹੀ ਬਨ੍ਹਿਆ ਗਿਆ।

ਪੀਲੀ ਲੀਕ ਪਲੋ ਪਲ ਰੰਗ ਵਟਾ ਰਹੀ ਸੀ। ਇਸ ਵਿਚ ਚਮਕ ਪੈਦਾ ਹੋ ਰਹੀ ਸੀ। ਪਹਿਲਾਂ ਇਹ ਗੂਹੜੀ ਪੀਲੀ ਤੋਂ ਫਿੱਕੀ ਪੀਲੀ ਹੋਈ ਤੇ ਫਿਰ ਸੁਨਹਿਰੀ। ਚੰਦਰਮਾ ਉਦੇ ਹੋਣ ਵਾਲਾ ਸੀ। ਉਸਦੀਆਂ ਨੂਰੀ ਕਿਰਨਾ ਨੰਦਾ ਕੋਟ ਦੀ ਇਸ ਲੰਮੀ ਬਾਹੀ ਉਤਲੀ ਬਰਫ ਨੂੰ ਵਿਨ੍ਹਣ ਦੇ ਜਤਨ ਕਰ ਰਹੀਆਂ ਸਨ। ਹੁਣ ਲੀਕ ਦਾ ਰੰਗ ਸੁਨਹਿਰੀ ਤੋਂ ਸੰਤਰਾ ਹੁੰਦਾ ਜਾ ਰਿਹਾ ਸੀ। ਬਰਫ ਕੱਜੀ ਬਾਹੀ ਪਿਛੇ ਚਾਂਦਨੀ ਥਿਰਕ ਰਹੀ ਸੀ। ਚੰਦਰਮਾ ਪਲੋ ਪਲ ਉਤਾਂਹ ਆਈ ਜਾ ਰਿਹਾ ਸੀ। ਸ਼ਾਇਦ ਉਹ ਦੁਮੇਲ ਦੇ ਬਿਲਕੁਲ ਨੇੜੇ ਆ ਗਿਆ ਸੀ। ਅਚਾਨਕ ਪੂਰੀ ਬਾਹੀ ਉਤੇ ਸ਼ਾਂਤ ਅੱਗ ਦੇ ਭਾਂਬੜ ਜਹੇ ਮੱਚਦੇ ਨਜ਼ਰ ਆਏ। ਜਾਪਿਆ ਜਿਵੇਂ ਨੰਦਾ ਦੇਵੀ ਤੋਂ ਉਤਰ ਕੇ ਲਾਲ ਲਹਿੰਗੇ ਪਹਿਨੀਂ, ਸਿਰਾਂ ਤੇ ਲਾਲ ਚੁੰਨੀਆਂ ਓੜ੍ਹੀ ਪਰੀਆਂ ਆ ਕੇ ਨਿਰਤ ਕਰਨ ਲਗ ਪਈਆ ਹਨ। ਹਜ਼ਾਰ ਰੰਗ, ਕਹਿਣ ਕਥਨ ਤੋਂ ਬਾਹਰ ਵਟਾਏ ਉਸ ਰੋਸ਼ਨੀ ਨੇ ਤੇ ਫਿਰ ਨੂਰ ਦੀ ਭਰੀ ਮਟਕੀ ਸੁਦਰਤਮ ਰੰਗਾਂ ਦੇ

ਵਣਜਾਰੇ ਚੰਦਰਮਾ ਨੇ ਦੁਮੇਲ ਤੋਂ ਸਿਰ ਉਤਾਂਹ ਚੁਕਿਆ। ਮੈਂ ਕੁਰਬਾਨ......ਚਾਰ ਚੁਫੇਰਾ ਚਾਨਣੀ ਨਾਲ ਧੋਤਾ ਗਿਆ। ਆਲੇ ਦੁਆਲੇ ਖਲੋਤੀਆਂ ਚੋਟੀਆਂ ਰਹੱਸਮਈ ਅਵਸਥਾ ਵਿਚ ਲਿਸ਼ਕ ਉਠੀਆਂ।

ਨੰਦਾ ਕੋਟ ਦੀ ਇਸ ਬਾਹੀ ਉਤੇ ਹੁਣ ਰੰਗਾਂ ਦੀ ਬਰਸਾਤ ਹੋ ਰਹੀ ਸੀ। ਗੁਲਾਲ ਅਬੀਰ ਉਡ ਰਹੇ ਸਨ। ਆਤਸ਼ਬਾਜ਼ੀ ਨਿਰੇ ਨੂਰ ਦੀ। ਮਹਿਤਾਬੀਆਂ ਰੰਗ ਬਰੰਗੇ ਚੰਗਾੜੇ ਸੁਟ ਰਹੀਆਂ ਮਨ। ਅਨਾਰ ਛੁੱਟ ਰਹੇ ਸਨ।

ਫਿਰ ਰੰਗਾਂ ਦੀ ਇਸ ਲੀਲ੍ਹਾ ਵਿਚ ਘੁੰਗਰੂਆ ਦੀ ਛਣਕਾਰ ਨੇੜੇ ਆਉਂਦੀ ਕਨੀਂ ਪਈ। ਲਗਾ ਚੁਫੇਰੇ ਖਲੋਤੀਆਂ ਚੋਟੀਆਂ ਤੋਂ ਪਰੀਆਂ ਆ ਆ ਨੰਦਾ ਕੋਟ ਦੀ ਬਾਹੀ ਤੇ ਇਕੱਠੀਆਂ ਹੋ ਰਹੀਆਂ ਹਨ। ਛਣ...ਛਣ...ਛਣ ਛਣ...ਪਾਜ਼ੇਬਾਂ ਛਣਕਾਂਦੀਆਂ।

ਪਾਜ਼ੇਬ। ਕਿਆ ਮਧੁਰ ਸ਼ਬਦ ਹੈ :—

ਅਰਸ਼ ਸੇ ਆਤੀ ਹੈਂ ਗੁਨਗੁਨਾਤੀ ਹੂਈ ਬੂੰਦੇਂ,
ਯਿਹ ਬਦਲੀ ਕਿਸੀ 'ਪਾਜ਼ੇਬ' ਸੇ ਟਕਰਾ ਕੇ ਆਈ ਹੈ।

ਤਬਲੇ ਤੇ ਥਾਪ ਪਈ। ਧਕ ਧਈਆ, ਧਕ ਧਾ। ਸਾਰੰਗੀ ਤੇ ਗਜ਼ ਫਿਰਿਆ। ਨਾਚ ਸ਼ੁਰੂ, ਹਾਂ-ਮਹਾਂ ਨਾਚ ਸ਼ੁਰੂ ਹੋ ਗਿਆ। ਤਰ੍ਹਾਂ ਤਰ੍ਹਾਂ ਦੇ ਸਾਜ਼ ਗੂੰਜ ਉਠੇ। ਸਰੋਦ ਦੀ ਝੰਨਕਾਰ ਸੀ, ਘੁੰਗਰੂਆਂ ਦੀ ਛਣਕਾਰ। ਵਾਇਲਨ ਦੀ ਹੂਕ ਸੀ, ਸਿਤਾਰ ਦੀ ਟੁਣਕਾਰ। ਜਲ ਤਰੰਗ ਵੱਜ ਰਿਹਾ ਸੀ। ਬੰਸਰੀ ਦੀ ਤਾਨ ਕੰਨਾਂ 'ਚ ਸ਼ਹਿਦ ਘੋਲ ਰਹੀ ਸੀ।

ਫਿਰ ਸਾਜ਼ਾਂ ਦੀ ਆਵਾਜ਼ ਵੱਖ ਵੱਖ ਨਾਂ ਰਹੀ। ਇਕ ਸੰਗੀਤ ਕੰਨਾਂ ਵਿਚ ਘੁਲ ਗਿਆ। ਅਲੌਕਿਕ ਸੰਗੀਤ, ਲਗਾ—ਸ੍ਰਿਸ਼ਟੀ ਆਪਣੇ ਸਿਰਜਣਹਾਰ ਦੀ ਆਰਤੀ ਉਤਾਰ ਰਹੀ ਹੈ। ਨਜ਼ਰਾਂ ਵਿਚ ਫੁਲ ਖਿੜ ਰਹੇ ਸਨ। ਸਾਹਾਂ ਵਿਚ ਸੁਗੰਧੀ ਦਾ ਵਾਸ ਸੀ।

ਅਨੁਭਵ ਹੋਇਆ—ਉਹ ਜਲਵਾ, ਉਹ ਸੰਗੀਤ ਤਾਂ ਮੈਂ ਹੀ ਸਾਂ। ਰੰਗਾਂ ਦੀ ਬਰਸਾਤ ਵਿਚ ਮੈਂ ਵਰ੍ਹ ਰਿਹਾ ਸਾਂ। ਮੈਂ ਹੀ ਨੂਰ ਬਣ ਕੇ ਆਲੇ ਦੁਆਲੇ ਨੂੰ ਰੁਸ਼ਨਾ ਰਿਹਾ ਸਾਂ। ਚਾਰ ਚੁਫੇਰੇ ਮੈਂ ਸਾਂ। ਮੈਂ ਸੰਗੀਤ ਸਾਂ, ਚਾਨਣ ਸਾਂ, ਸਵਰ-ਲਹਿਰੀ ਸਾਂ, ਰੰਗਾਂ ਦਾ ਦਰਿਆ ਸਾਂ। ਸੁਗੰਧ ਸਾਂ, ਵਿਸਮਾਦ ਸਾਂ, ਆਦ ਸਾਂ, ਅਨਾਦ ਸਾਂ, ਅਨੰਤ ਸਾਂ, ਅਸੀਮ ਸਾਂ, ਅਥਾਹ ਸਾਂ, ਅਗਾਹ ਸਾਂ।

ਕਿੰਨਾ ਕੁ ਚਿਰ ਰਹੀ ਇਹ ਅਵਸਥਾ? ਰੱਬ ਜਾਣੇ। ਸ਼ਾਇਦ ਜੁਗ ਬੀਤ ਗਏ ਹੋਣ, ਮੈਂ ਸਦਾ ਤੋਂ ਸਾਂ, ਮੈਂ ਸਦਾ ਤੋਂ ਸਾਂ, ਮੈਂ ਸਦਾ ਰਹਾਂਗਾ...ਮੈਂ ਬਲਿਹਾਰੇ...ਮੈਂ ਘੋਲੀ ਵੰਞਾ...ਮੇਰੇ ਲਾਲ ਜੀਉ...ਲਾਲ ਜਉ...ਝਿਮ ਝਿਮ ਬਰਸੇ ਅਮ੍ਰਿਤਧਾਰਾ, ਬਰਸੋ...ਖਰਸੋ...ਮਿਹਰਬਾਨ ਜੀਉ ਬਰਸੋ... ਬਰਸੇ ਮੇਘ ਸਖੀ, ਘਰ ਪਾਹੁਣ ਆਏ......

ਪਰ ਹਾਏ—ਖੜਅਲ।

ਦਰਵਾਜ਼ਾ ਜ਼ੋਰ ਨਾਲ ਖੋਲ੍ਹਦਿਆਂ ਹੋਇਆ ਮੇਰਾ ਅਰਦਲੀ ਬੋਲਿਆ—ਸਾਬ ਦੂਧ ਲੇ ਆਇਆ ਹੂ।

ਮੇਰਾ ਸੁੰਦਰ ਸੁਪਨਾ ਇਕ ਚੋਟ ਨਾਲ ਚੂਰ ਚੂਰ ਹੋ ਕੇ ਥਿਖਰ ਗਿਆ ਸੀ। ਸਮੇਂ ਦਾ ਬੋਧ ਤੇ 'ਮੈਂ' (ਅਹੰ) ਦੀ ਜਾਗਰੂਕਤਾ ਫੇਰ ਤੋਂ ਮੁੜ ਆਏ ਸਨ।

ਪਿੰਡ ਤੇ ਡਾਕਘਰ—ਹਰੀਪੁਰ ਨਾਇਕ
ਜ਼ਿਲਾ—ਨੈਨੀਤਾਲ ਯੂ. ਪੀ.

# ਸੰਤ ਨਾਮ ਦੇਵ ਜੀ ਦਾ ਜਨਮ ਦਿਨ

ਜਲੰਧਰ—ਹਰ ਸਾਲ ਦੀ ਤਰ੍ਹਾਂ ਐਤਕੀਂ ਵੀ ਸੰਤ ਨਾਮਦੇਵ ਕਸ਼ੱਤਰੀਆ ਟਾਂਕ ਸਭਾ ਜ਼ਿਲ੍ਹਾ ਜਲੰਧਰ ਵਲੋਂ ੧੨-੧੧-੮੯ ਨੂੰ ਸ਼ਰੋਮਣੀ ਭਗਤ ਬਾਬਾ ਨਾਮਦੇਵ ਜੀ ਦਾ ਜਨਮ ਦਿਹਾੜਾ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਇਸ ਸਮੇਂ ਸੰਤ ਈਸ਼ਵਰ ਦਾਸ ਜੀ ਸ਼ਾਸਤਰੀ ਤੇ ਗਿ: ਅਜੀਤ ਸਿੰਘ ਆਦਿ ਨੇ ਬਾਬਾ ਜੀ ਦੇ ਜੀਵਨ 'ਤੇ ਰੌਸ਼ਨੀ ਪਾਈ। ਰਾਗੀ ਸਿੰਘਾਂ ਨੇ ਭਗਤ ਜੀ ਦੇ ਸ਼ਬਦਾਂ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਇਸ ਸਮੇਂ ਕੁਝ ਵਿਧਵਾ ਬੀਬੀਆਂ ਨੂੰ ਸਿਲਾਈ ਮਸ਼ੀਨਾ ਦਾਨ ਦਿਤੀਆਂ ਗਈਆਂ। ਸਾਦੇ ਵਿਆਹ ਕਰਨ ਕਰਾਉਣ ਵਾਲੇ ਪ੍ਰੀਵਾਰਾਂ ਅਤੇ ਦੇਸ਼ ਕੌਮ ਦੀ ਸੇਵਾ ਕਰਨ ਵਾਲਿਆਂ ਨੂੰ ਸਿਰੋਪਾਉ ਦੇ ਕੇ ਨਿਵਾਜਿਆ ਗਿਆ। ਜਨਰਲ ਸੈਕਟਰੀ ਸ੍ਰੀ ਚਮਨ ਲਾਲ ਲੱਕੀ ਨੇ ਬਣ ਰਹੇ ਸਥਾਨਕ ਭਵਨ ਬਾਰੇ ਦਸਿਆ ਕਿ ਸਾਡੀ ਸਕੀਮ ਅਧੀਨ ਲਾਇਬਰੇਰੀ, ਅਜਾਇਬ ਘਰ, ਡਿਸਪੈਂਸਰੀ, ਟਰੇਨਿੰਗ ਸਕੂਲ ਆਦਿ ਨਾਮਦੇਵ ਭਵਨ ਵਿਚ ਕੌਮ ਦੇ ਭਲੇ ਲਈ ਕਾਰਜ ਆਰੰਭੇ ਜਾਣਗੇ। ਇਸ ਮੌਕੇ ਤੇ ਸਭਾ ਦਾ ਇਕ ਸੋਵੀਨਰ ਰਲੀਜ਼ ਕੀਤਾ ਗਿਆ। ਜਿਸ ਵਿਚ ਭਵਨ ਦੀ ਰੂਪ ਰੇਖਾ (ਮਾਸਟਰ ਪਲੈਨ) ਦਰਜ ਹੈ। ਸ: ਕਰਤਾਰ ਸਿੰਘ ਦੁਖੀਆ ਅਤੇ ਖੁਸ਼ੀ ਰਾਮ, ਰਿਸ਼ੀ ਰਾਜ ਨੇ ਕਵਿਤਾਵਾਂ ਪੜ੍ਹੀਆਂ। ਇਸ ਮੌਕੇ ਤੇ ਸ: ਹਰਦਿਆਲ ਸਿੰਘ ਬੱਕੀ ਦੇ ਯਤਨਾਂ ਸਦਕਾ ਛਪੀ, ਸ੍ਰੀ ਹਰਨਾਮ ਦਾਸ ਸਹਿਰਾਈ ਰਚਿਤ ਪੁਸਤਕ "ਭਗਤ ਨਾਮਦੇਵ" ਸ਼ਾਸਤਰੀ ਜੀ ਨੇ ਰਲੀਜ਼ ਕੀਤੀ। ਉਪਰੰਤ ਗੁਰੂ ਕਾ ਲੰਗਰ ਅਤੁਟ ਵਰਤਿਆ।

# ਕੀ ਸਮਾਜਵਾਦ ਆਪਣੀ ਸਮਰਥਾ ਗੁਆ ਚੁਕਾ ਹੈ ?

—ਐਸ. ਕੇ. ਸਿੰਘ

ਅੱਜ ਜਦ ਸੋਵੀਅਤ ਸਮਾਜ ਵਿਚ ਬੁਨਿਆਦੀ ਕਾਇਆ-ਕਲਪ ਬਾਰੇ ਵਿਚਾਰ-ਵਟਾਂਦਰਾ ਹੋ ਰਿਹਾ ਹੈ ਤਾਂ ਇਨ੍ਹਾਂ ਤੱਥਾਂ ਨੂੰ ਮੰਨ ਲਿਆ ਗਿਆ ਹੈ : ਕੌਮੀ ਆਰਥਕਤਾ ਦੇ ਢਾਂਚੇ ਦਾ ਰੂਪ ਵਿਗੜ ਚੁੱਕਿਆ ਹੈ, ਖਾਧ ਸਾਮਗਰੀ ਸੰਬੰਧੀ ਖਪਤਕਾਰਾਂ ਦੀ ਮੰਗ ਪੂਰੀ ਨਹੀਂ ਕੀਤੀ ਜਾ ਰਹੀ ਹੈ, ਉਤਪਾਦਨ ਸਮਰਥਾ ਦੇ ਗੁਣਾਤਮਕ ਪੈਰਾਮੀਟਰਾਂ ਦੀ ਸਥਿਤੀ ਹੋਰ ਵੀ ਭੈੜੀ ਹੋ ਗਈ ਹੈ, ਵਿਗਿਆਨਕ ਤੇ ਤਕਨੀਕੀ ਵਿਕਾਸ ਦੀ ਗਤੀ ਮੱਠੀ ਹੋ ਚੁੱਕੀ ਹੈ, ਯੋਜਨਾਕਾਰ ਤੇ ਕਾਮਿਆਂ ਵਿਚਕਾਰ ਅਨੁਸ਼ਾਸਨ ਵਲ ਕੋਈ ਧਿਆਨ ਨਹੀਂ ਦਿਤਾ ਜਾਂਦਾ ਅਤੇ ਗੈਰ-ਜ਼ਿੰਮੇਦਾਰੀ ਦੀ ਭਾਵਨਾ ਦੇਸ ਨੂੰ ਨਿੱਤ ਵਧੇਰੇ ਕਰਾਰੀ ਸੱਟ ਮਾਰ ਰਹੀ ਹੈ।

ਸਥਿਤੀ ਨੂੰ ਸਮਝਣ ਲਈ ਇਹ ਮਿਸਾਲ ਦਿਤੀ ਜਾ ਸਕਦੀ ਹੈ ਕਿ ਇਸ ਸਾਲ ਦੇ ਪਹਿਲੇ ਦਸ ਮਹੀਨਿਆਂ ਵਿਚ ਲਗਭਗ ਇਕ-ਚੌਥਾਈ ਸਨਅਤੀ ਅਦਾਰੇ ਉਤਪਾਦਨ ਦਾ ਆਪਣਾ ਨਿਰਧਾਰਤ ਕੋਟਾ ਪੂਰਾ ਕਰਨ ਵਿਚ ਅਸਮਰਥ ਰਹੇ। ਇਸ ਕਾਰਨ ਦੇਸ ਨੂੰ ੮ ਅਰਬ ਰੂਬਲ ਦੇ ਮੁੱਲ ਦਾ ਸਨਅਤੀ ਸਾਮਾਨ ਉਪਲਬੱਧ ਨਾ ਹੋ ਸਕਿਆ। ਰਾਜਕੀ ਬੱਜਟ ਦੀ ਹਾਲਤ ਕੀ ਹੈ ਇਸਦੀ ਪੁਸ਼ਟੀ ਇਸ ਤੱਥ ਤੋਂ ਹੋ ਜਾਂਦੀ ਹੈ ਕਿ ਇਸ ਸਾਲ ੯੨ ਅਰਬ ਰੂਬਲ ਦੇ ਖਸਾਰੇ ਦਾ ਅਨੁਮਾਨ ਲਾਇਆ ਜਾ ਰਿਹਾ ਹੈ। ਰੂਬਲ ਦੀ ਕੀਮਤ ਗਿਰਦੀ ਜਾ ਰਹੀ ਹੈ ਅਤੇ ਇਹ ਗੱਲ ਮੁਦਰਾ-ਪਸਾਰ ਦੀ ਅਲਾਮਤ ਹੈ। ਪੰਜ ਸਾਲਾਂ ਵਿਚ ਬਦੇਸ਼ੀ ਕਰਜ਼ ਵਿਚ ਲਗਭਗ ੧੮ ਅਰਬ ਰੂਬਲ ਦਾ ਵਾਧਾ ਹੋ ਜਾਵੇਗਾ।

ਮਜ਼ੇਦਾਰ ਗੱਲ ਇਹ ਹੈ ਕਿ ਇਹ ਸਾਰਾ ਕੁਝ ਇਕ ਅਜਿਹੇ ਦੇਸ ਵਿਚ ਹੋ ਰਿਹਾ ਹੈ ਜਿਹੜਾ ਸੰਸਾਰ ਦੀ ਇਕ ਪੜ-ਤਾਕਤ ਸਮਝਿਆ ਜਾਂਦਾ ਹੈ। ਦੇਸ ਜਿਹੜਾ ਭਾਰੀ ਸਮਰਥਾ ਦਾ ਮਾਲਕ ਹੈ। ਕੁਦਰਤੀ ਸੋਮਿਆਂ ਦੇ ਪਖੋਂ ਜਿਸਦਾ ਸ਼ੁਮਾਰ ਦੁਨੀਆ ਦੇ ਅਮਰੀਤਮ ਦੇਸਾਂ ਵਿਚ ਹੁੰਦਾ ਹੈ। ਦੇਸ ਜਿਹੜਾ ਇਕ ਸ਼ਕਤੀਸ਼ਾਲੀ ਸਨਅਤ ਦਾ ਮਾਲਕ ਹੈ। ਦੇਸ ਵਿਚ ਅਥਾਹ ਵਿਗਿਆਨਕ ਸੰਭਾਵਨਾਵਾਂ ਮੌਜੂਦ ਹਨ ਅਤੇ ਜਿਸਦੇ ਲੋਕ ਪੜ੍ਹੇ-ਲਿਖੇ ਤੇ ਸਖਤ ਮਿਹਨਤੀ ਹਨ। ਸਵਾਲ ਉਠਦਾ ਹੈ ਕਿ ਜਦ ਸਭ ਬੁਨਿਆਦੀ ਲੋੜਾਂ ਮੌਜੂਦ ਹਨ ਤਾਂ ਗੜਬੜ ਕਿਥੇ ਹੈ ? ਗੜਬੜ ਇਹ ਹੈ ਕਿ ਇਹ ਸਭ ਅਨਸਰ ਉਨੇ ਕ੍ਰਿਆਸ਼ੀਲ ਨਹੀਂ ਜਿੰਨੇ ਕਿ ਹੋਣੇ ਚਾਹੀਦੇ ਹਨ। ਮੁਕਦੀ ਗੱਲ ਇਹ ਹੈ ਕਿ ਦੇਸ ਦੀ ਆਰਥਕ ਨੀਤੀ ਵਿਚ ਭਾਰੀ ਤਬਦੀਲੀ ਕੀਤੀ ਜਾਣੀ ਚਾਹੀਦੀ ਹੈ।

ਸੋਵੀਅਤ ਸਮਾਜ ਦੇ ਬੁਨਿਆਦੀ ਕਾਇਆ-ਕਲਪ ਦੇ ਪ੍ਰਸ਼ਨਾਂ ਬਾਰੇ ਵਿਚਾਰ-ਵਟਾਂਦਰਾ ਕਰਨ ਲਈ ੯ ਦਸੰਬਰ, ੧੯੮੯ ਨੂੰ ਇਕ ਸੰਪੂਰਨ ਸੰਮੇਲਨ ਬੁਲਾਇਆ ਗਿਆ ਸੀ। ਇਸ ਵਿਚ ਸੋਵੀਅਤ ਪ੍ਰਧਾਨ ਮੰਤਰੀ ਨੇ ਉਸ ਸਰਕਾਰੀ ਰਿਪੋਰਟ ਦਾ ਖੁਲਾਸਾ ਪੇਸ਼ ਕੀਤਾ ਜਿਹੜੀ ਆਰਥਕਤਾਂ ਦੇ ਸੁਧਾਰ ਸੰਬੰਧੀ ਕਦਮਾਂ, ਆਰਥਕ ਸੁਧਾਰ ਦੇ ਪੜਾਆਂ ਅਤੇ ੧੩ਵੀਂ ਪੰਜ-ਸਾਲਾ ਯੋਜਨਾ ਤਿਆਰ ਕਰਨ ਦੇ ਬੁਨਿਆਦੀ ਢੰਗਾਂ ਬਾਰੇ ਲੋਕ ਡਿਪਟੀਆਂ ਦੀ ਦੂਜੀ ਕਾਂਗਰਸ ਸਾਹਮਣੇ ਪੇਸ਼ ਕੀਤੀ ਗਈ ਸੀ। ਇਸ ਰਿਪੋਰਟ ਅਨੁਸਾਰ, ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ੧੯੯੦ ਵਿਚ ਆਰਥਿਕਤਾ ਨੂੰ ਪੂਰੀ ਤਰ੍ਹਾਂ ਸਥਿਰ ਨਹੀਂ ਬਣਾਇਆ ਜਾ ਸਕੇਗਾ।

ਅਸਾਧਾਰਨ ਸਥਿਤੀ ਲਈ ਅਸਾਧਾਰਨ ਸਾਧਨ ਤੇ ਹੱਲ ਦਰਕਾਰ ਹੁੰਦੇ ਹਨ। ਆਉਣ ਵਾਲੇ ਪੰਜ ਸਾਲਾਂ ਵਿਚ ਆਰਥਕ ਤੇ ਸਮਾਜਕ ਸੁਧਾਰ ਦੇ ਕੰਮ ਵਿਚ ਉਨਤੀ ਲਈ ਸਰਕਾਰ ਦੇ ਤਿੰਨ ਬਦਲਵੇਂ ਪੈਂਤੜਿਆਂ ਉਤੇ ਵਿਚਾਰ ਕੀਤਾ। ਅੰਤ ਨੂੰ ਇਸ ਨੇ ਉਹ ਤੀਜਾ ਸੁਝਾਅ ਚੁਣਿਆ ਜਿਸ ਵਿਚ ਆਰਥਕਤਾ ਨੂੰ ਤੇਜ਼ ਸਮਾਜਕ ਮੁੜ-ਸੇਧ ਦੇਣ ਦੀ ਗੱਲ ਕਹੀ ਗਈ ਸੀ। ਇਸ ਯੋਜਨਾ ਅਨੁਸਾਰ, ੧੯੯੦ ਦਾ ਵਰ੍ਹਾਂ ਤਿਆਰੀ ਦੌਰ ਦਾ ਵਰ੍ਹਾ ਹੋਵੇਗਾ ਜਿਸ ਵਿਚ ਆਰਥਕ ਸਥਿਤੀ ਦੇ ਸੁਧਾਰ ਲਈ ਢੇਰ ਸਾਰੇ ਕਦਮ ਚੁੱਕੇ ਜਾਣਗੇ।

ਸੰਪੂਰਨ ਸੰਮੇਲਨ ਵਿਚ ਪੂਰਬੀ ਯੂਰਪ ਵਿਚਲੀਆਂ ਘਟਨਾਵਾਂ ਨੂੰ ਦੇਖਦਿਆਂ ਸੋਵੀਅਤ ਸੰਵਿਧਾਨ ਦੀ ਧਾਰਾ ੬ ਬਦਲਣ ਦੀ ਗੱਲ ਵੀ ਕੀਤੀ ਗਈ ਜਿਸ ਵਿਚ ਸੋਵੀਅਤ ਸਮਾਜ ਵਿਚ ਪਾਰਟੀ ਦੀ ਭੂਮਿਕਾ ਤੇ ਥਾਂ ਦੀ ਗੱਲ ਕਹੀ ਗਈ ਹੈ। ਇਕ ਨਵਾਂ ਸੰਵਿਧਾਨ ਤਿਆਰ ਕਰਦੇ ਸਮੇਂ ਕੋਈ ਵੀ ਧਾਰਾ ਬਦਲੀ ਜਾ ਸਕਦੀ ਹੈ। ਧਾਰਾ ੬ ਉਤੇ ਵੀ ਕੋਈ ਪਾਬੰਦੀ ਨਹੀਂ ਲੱਗੀ ਹੋਈ। ੧੯੨੨ ਵਿਕ ੧੧ਵੀਂ ਪਾਰਟੀ ਕਾਂਗਰਸ ਵਿਚ ਬੋਲਦਿਆਂ ਲੈਨਿਨ ਨੇ ਕਿਹਾ ਸੀ ਕਿ ਕਮਿਉਨਿਸਟ ਮਹਾਂਸਾਗਰ, ਲੋਕਾਂ ਦੇ ਮਹਾਂਸਾਗਰ ਵਿਚ ਮਹਿਜ਼ ਇਕ ਤੁਪਕੇ ਵਾਂਗ ਹਨ। ਕੋਈ ਸੰਵਿਧਾਨਕ ਮਦ ਓਨਾ ਚਿਰ ਪਾਰਟੀ ਨੂੰ ਇਕ ਵਾਸਤਵਿਕ ਹਰਾਵਲ ਦਸਤਾ ਨਹੀਂ ਬਣਾ ਸਕਦੀ ਜਿੰਨਾ ਚਿਰ ਇਸਦੇ ਰੋਜ਼ਾਨਾ ਦੇ ਉਦਮ ਤੇ ਪਰਾਪਤੀਆਂ ਆਮ ਲੋਕਾਂ ਦਾ ਭਰੋਸਾ ਨਹੀਂ ਪਰਾਪਤ ਕਰਦੇ ਅਤੇ ਇਸਨੂੰ ਸਮਾਜ ਦੀ ਇਕ ਸੱਚੀ ਪ੍ਰੇਰਕ ਸ਼ਕਤੀ ਨਹੀਂ ਬਣਾਉਂਦੇ।

ਕੌਮਾਂਤਰੀ ਨਿਰੀਖਕਾਂ ਦੀ ਇਹ ਰਾਇ ਹੈ ਕਿ ਅੱਜ ਯੂਰਪ ਦੇ ਪੂਰਬ ਵਿਚ ਸੰਸਾਰ ਮਹੱਤਤਾ ਵਾਲੀਆਂ ਅਤਿ ਨਾਜ਼ੁਕ ਘਟਨਾਵਾਂ ਘਟ ਰਹੀਆਂ ਹਨ। ਇਸ ਗੱਲ ਦੇ ਨਾਲ ਹੀ ਫੌਰਨ ਇਹ ਸਵਾਲ ਪੁੱਛਿਆ ਜਾਂਦਾ ਹੈ: ਕੀ ਇਸਦਾ ਮਤਲਬ ਇਹ ਹੈ ਕਿ ਸਮਾਜਵਾਦ ਇਕ ਆਦਰਸ਼ ਤੇ ਇਕ ਪ੍ਰਣਾਲੀ ਵਜੋਂ ਆਪਣੀ ਸਮਰਥਾ ਗੁਆ ਬੈਠਾ ਹੈ ਅਤੇ ਅਸਫਲ ਹੋ ਚੁੱਕਿਆ ਹੈ?

ਜੇ ਇਸ ਗੱਲ ਨੂੰ ਸਹੀ ਵੀ ਮੰਨ ਲਿਆ ਜਾਵੇ ਤਾਂ ਇਸ ਗੱਲ ਦਾ ਕੀ ਜਵਾਬ ਹੈ ਕਿ ਫੇਰ ਕਿਉਂ ਆਮ ਪ੍ਰਦਰਸ਼ਨਾਂ ਵਿਚ ਹਜ਼ਾਰਾਂ ਲੋਕ ਇਹ ਨਾਅਰੇ ਲਾਉਂਦੇ ਹਨ—'ਸੱਤਾ ਸੋਵੀਅਤਾਂ ਨੂੰ ਸੌਂਪੀ ਜਾਵੇ', 'ਫੈਕਟਰੀਆਂ ਕਾਮਿਆਂ ਦੇ ਹਵਾਲੇ ਕੀਤੀਆਂ ਜਾਣ', 'ਭੋਂਅ ਕਿਸਾਨਾਂ ਨੂੰ ਦਿਤੀ ਜਾਵੇ'। ਇਹ ਉਹੀ ਨਾਅਰੇ ਹਨ ਜਿਨ੍ਹਾਂ ਅਧੀਨ ਇਕ ਸਮਾਜਵਾਦੀ ਆਦਰਸ਼ ਦੇ ਨਾਂ ਉਤੇ ੧੯੧੭ ਦਾ ਮਹਾਨ ਇਨਕਲਾਬ ਲਿਆਂਦਾ ਗਿਆ ਸੀ। ਇਸਦਾ ਮਤਲਬ ਤਾਂ ਇਹੀ ਬਣਦਾ ਹੈ ਕਿ ਇਨਕਲਾਬ ਜਾਰੀ ਹੈ। ਲੋੜ ਸਿਰਫ ਇਸ ਗੱਲ ਦੀ ਹੈ ਕਿ ਸਟਾਲਿਨਵਾਦ ਤੇ ਖੜੋਤ ਦੇ ਲੰਮੇ ਸਾਲਾਂ ਤੋਂ ਵਿਰਸੇ ਵਿਚ ਮਿਲੇ ਸਮਾਜ ਦਾ ਕਾਇਆ-ਕਲਪ ਕੀਤਾ ਜਾਵੇ।

## ਵੀ. ਸੀ. ਦੇ ਦਸਤਖਤਾਂ ਨੂੰ ਉਡੀਕ ਰਹੀਆਂ 35 ਹਜ਼ਾਰ ਡਿਗਰੀਆਂ

ਬਨਾਰਸ—ਸੰਪੂਰਨਾ ਨੰਦ ਸੰਸਕ੍ਰਿਤ ਯੂਨੀਵਰਸਿਟੀ ਦੇ ਵਖ ਵਖ ਇਮਤਿਹਾਨਾਂ ਦੀਆਂ ਕੋਈ ੩੫ ਹਜ਼ਾਰ ਡਿਗਰੀਆਂ ਸਿਰਫ ਇਸ ਲਈ ਰੋਕ ਲਈਆਂ ਗਈਆਂ ਹਨ ਕਿਉਂਕਿ ਇਹਨਾਂ ਉਤੇ ਵਾਈਸ ਚਾਂਸਲਰ ਨੇ ਦਸਤਖਤ ਨਹੀਂ ਕੀਤੇ।

ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾਕਟਰ ਰਾਜਦਿਓ ਮਿਸ਼ਰਾ ਨੇ ਪਤਰਕਾਰਾਂ ਨੂੰ ਦਸਿਆ ਕਿ ਕੁਝ ਡਿਗਰੀਆਂ ੧੯੮੧ ਦੇ ਸਾਲ ਤਕ ਦੀਆਂ ਪੁਰਾਣੀਆ ਹਨ ਜਿਹਨਾਂ ਉਤੇ ਕਿ ਵਾਈਸ ਚਾਂਸਲਰ ਨੇ ਦਸਤਖਤ ਕਰਨੇ ਹਨ। ਪਰ ਉਹਨਾਂ ਭਰੋਸਾ ਦੁਆਇਆ ਕਿ ਇਹਨਾਂ ਸਾਰੀਆਂ ਡਿਗਰੀਆਂ ਉਤੇ ਅਗਲੇ ਕੁਝ ਕੁ ਮਹੀਨਿਆਂ ਤਕ ਤਸਤਖਤ ਕਰ ਦਿਤੇ ਜਾਣਗੇ ਤੇ .ਵਰਸਟੀ ਦੀ ਅਗਲੀ ਕਾਨਵੋਕੇਸ਼ਨ ਦੌਰਾਨ ਇਹ ਵਿਦਿਆਰਥੀਆਂ ਵਿਚ ਵੰਡੀਆਂ ਜਾਣਗੀਆਂ।

# ਜੇ ਗਰੀਬ ਨਾ ਹੋਣ

ਆਖਦੇ ਹਨ, ਸਮਾਜ ਤੁਰ ਹੀ ਨਹੀਂ ਸਕਦਾ ਜੇ ਸਮਾਜ ਦੇ ਵਰਗ ਨਾ ਬਣਾਏ ਜਾਣ। ਜ਼ਰਾ ਸੋਚੋ ਜੇ ਇੱਟਾਂ ਗਾਰੇ ਦਾ ਕੰਮ ਕਰਨ ਵਾਲੇ ਮਜ਼ਦੂਰ ਨਾ ਮਿਲਣ ਤਾਂ ਕੀ ਬਣੇ? ਘਰ ਕੰਮ ਕਰਨ ਵਾਲੇ ਮੁੰਡੂ ਖਤਮ ਹੋ ਜਾਣ ਤਾਂ ਫੇਰ ਕੀ ਹੋਵੇ ? ਨਿੱਕੇ ਨਿੱਕੇ ਹੋਟਲਾਂ 'ਤੇ ਨਿੱਕੇ ਨਿੱਕੇ ਨਿਆਣੇ ਕੰਮ ਨਾ ਕਰਦੇ ਹੋਣ ਤਾਂ ਸ਼ਾਇਦ ਸਾਨੂੰ ਆਪਣੇ ਭਾਂਡੇ ਆਪ ਹੀ ਮਾਂਜ ਕੇ ਹੋਟਲ 'ਚੋਂ ਬਾਹਰ ਨਿਕਲਣਾ ਪਵੇ। ਸਾਨੂੰ ਅਪਣੀਆਂ ਟੱਟੀਆਂ ਆਪ ਸਾਫ ਕਰਨੀਆਂ ਪੈਣ ਤੇ ਸੜਕਾਂ ਉਤੇ ਝਾੜੂ ਮਾਰਦੇ ਫਿਰੀਏ ਤੇ ਨਾਲੀਆਂ ਵਿਚੋਂ ਗੰਦ ਕੱਢਣਾ ਸਾਡਾ ਆਪਣਾ ਕੰਮ ਹੋਵੇ। ਸਟੇਸ਼ਨਾਂ ਤੇ ਬੱਸ ਅੱਡਿਆਂ 'ਤੇ ਕੁਲੀ ਨਾ ਮਿਲਣ ਤਾਂ ਸਾਡਾ ਕੀ ਹਾਲ ਹੋਵੇਗਾ? ਰਿਕਸ਼ਿਆਂ ਵਾਲੇ ਨਾ ਹੋਣ ਤਾਂ ਸਾਨੂੰ ਕਿਤਨੀ ਔਖ ਪੇਸ਼ ਆਵੇ। ਇਸ ਆਦਮੀ ਬਗੈਰ ਲੱਖਾਂ ਕਰੋੜਾ ਰੁਪਏ ਦਾ ਮਾਲਕ ਹੋਣ ਦੇ ਬਾਵਜੂਦ ਅਮੀਰ ਆਦਮੀ ਸੁਖ ਦਾ ਜੀਵਨ ਬਤੀਤ ਨਹੀਂ ਕਰ ਸਕਦਾ। ਸੋ ਗ਼ਰੀਬ ਦੀ ਗਰੀਬੀ ਕਾਇਮ ਰੱਖਣਾ ਇਨ੍ਹਾਂ ਅਮੀਰਾਂ ਲਈ ਬਹੁਤ ਜ਼ਰੂਰੀ ਹੈ। ਵਕਤ ਦੀ ਸਰਕਾਰ ਵੀ ਅਮੀਰਾਂ ਦੇ ਇਸ਼ਾਰੇ 'ਤੇ ਚਲਦੀ ਹੈ। ਇਹੀ ਕਾਰਨ ਹੈ ਕਿ ਅਸੀਂ ਗਰੀਬੀ ਕਾਇਮ ਰੱਖੀ ਬੈਠੇ ਹਾਂ। ਮਜ਼ਦੂਰੀ ਵਿਚ ਵਾਧਾ ਹੋਇਆ ਹੈ ਪਰ ਕੀਮਤਾਂ ਵਧਾ ਕੇ ਅਸੀਂ ਗਰੀਬਾਂ ਨੂੰ ਥਾਏ ਪਟਕਾਅ ਮਾਰਿਆ ਹੈ। ਇਥੇ ਅਮੀਰ ਤੇ ਗਰੀਬ ਨੂੰ ਇਕੋ ਭਾਅ ਆਟਾ ਮਿਲਦਾ ਹੈ। ਅਮੀਰ ਆਟਾ ਘੱਟ ਖਾਂਦਾ ਹੈ ਕਿਉਂਕਿ ਉਹ ਹੋਰ ਚੀਜ਼ਾਂ ਦਾ ਸੇਵਨ ਵੀ ਕਰਦਾ ਹੈ। ਗਰੀਬ ਨੇ ਤਾਂ ਸਿਰਫ ਆਟਾ ਹੀ ਖਾਣਾ ਹੁੰਦਾ ਹੈ ਇਸ ਕਰ ਕੇ ਉਹ ਆਟਾ ਜ਼ਿਆਦਾ ਖਾਂਦਾ ਹੈ। ਇਸ ਮਸਲੇ ਵਿਚ ਅਸੀਂ ਅਮੀਰ ਮਦਦ ਕਰ ਦੀ ਰਹੇ ਹੁੰਦੇ ਹਾਂ।

ਦਲੀਪ ਸਿੰਘ ਵਾਸਨ

ਪੰਜਾਬੀ ਟ੍ਰਿਬਿਊਨ ੮-੧੧-੮੯ ਦੇ ਲੇਖ

ਗਰੀਬੀ ਨਾਅਰਿਆਂ ਨਾਲ ਦੂਰ ਨਹੀਂ ਹੋਣੀ 'ਚੋਂ; ਧੰਨਵਾਦ ਸਹਿਤ

ਖ਼ ਬ ਰ ਨਾ ਮਾ

## ਪੰਡਿਤ ਗੋਪਾਲ ਜੀ ਦੇ ਘਰ ਖੁਸ਼ੀਆਂ ਦਾ ਸਮਾਗਮ

ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਅਤੇ ਜਥੇਦਾਰ ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਨੂੰ ਸਚੇ ਪਾਤਸ਼ਾਹ ਜੀ ਨੇ ਪਿਛਲੇ ਦਿਨੀਂ ਪੋਤਰੇ ਦੀ ਦਾਤ ਨਾਲ ਨਿਵਾਜਿਆ ਹੈ। ਆਪ ਦੇ ਸਪੁਤਰ ਸ: ਜਗਮੋਹਨ ਸਿੰਘ ਆਫੀਸਰ ਬੈਂਕ ਆਫ ਬੜੌਦਾ ਦੇ ਘਰ ਸਪੁਤਰ ਨੇ ਜਨਮ ਲਿਆ। ਇਸ ਖੁਸ਼ੀ ਵਿਚ ਪੰਡਿਤ ਜੀ ਦੇ ਲੁਧਿਆਣਾ ਵਾਲੇ ਨਿਵਾਸ ਅਸਥਾਨ ਤੇ ੧੨ ਨਵੰਬਰ ਐਤਵਾਰ ਵਾਲੇ ਦਿਨ ਭਾਰੀ ਸਮਾਗਮ ਹੋਇਆ। ਅਮ੍ਰਿਤ ਵੇਲੇ ਤੋਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸਥਾਨਕ ਜਥੇ ਨੇ ਸੰਤ ਅਮਰੀਕ ਸਿੰਘ ਜੀ ਦੀ ਅਗਵਾਈ ਵਿਚ ਕੀਤਾ। ਉਪਰੰਤ ਜ: ਗੁਰਚਰਨ ਸਿੰਘ ਜੀ ਨੇ ਰੱਸ ਭਰਪੂਰ ਹੱਲੇ ਦਾ ਦੀਵਾਨ ਸਜਾਇਆ। ਸੱਜੇ ਹੋਏ ਪਿੰਡਾਲ ਵਿਚ ਬਾਦ ਵਿਚ ਸੰਤ ਦਲੀਪ ਸਿੰਘ ਨਾਮਧਾਰੀ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ, ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ, ਪ੍ਰਸਿਧ ਵਿਦਵਾਨ ਡਾ: ਮਨਜੀਤ ਸਿੰਘ ਅਤੇ ਪ੍ਰੋ: ਕੇ. ਕੇ. ਵਰਮਾ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਬੱਚੇ ਦੀ ਦੀਰਘ ਆਯੂ ਅਤੇ ਨੇਕ ਇਨਸਾਨ ਬਣਨ ਦੀ ਕਾਮਨਾ ਕੀਤੀ। ਅੰਤ ਉਤੇ ਪੰਡਿਤ ਜੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਮਨ ਦੇ ਸੰਕਲਪ ਵਿਕਲਪ ਬੁਧੀ ਅਤੇ ਕਰਮ ਦੀ ਖੇਡ ਨੂੰ ਬਹੁਤ ਬਾਰੀਕੀ ਨਾਲ ਪੇਸ਼ ਕੀਤਾ ਜਿਸ ਤੋਂ ਸਰੋਤੇ ਬਹੁਤ ਪ੍ਰਭਾਵਿਤ ਹੋਏ। ਉਹਨਾਂ ਨੇ ਦੂਰੋਂ ਨੇੜਿਉਂ ਆਈਆਂ ਸੰਗਤਾਂ ਦਾ ਧਨਵਾਦ ਕੀਤਾ। ਪਾਠ ਦਾ ਭੋਗ ਪਾਇਆ ਗਿਆ ਅਤੇ ਆਈਆਂ ਸੰਗਤਾਂ ਨੇ ਸਵਾਦਿਸ਼ਟ ਪ੍ਰੀਤੀ ਭੋਜਨ ਛੱਕਿਆ। ਸਮਾਗਮ ਦੇ ਸਟੇਜ ਦੀ ਕਾਰਵਾਈ ਸ. ਅਛਰ ਸਿੰਘ ਜੀ ਵਿਰਦੀ ਨੇ ਬਹੁਤ ਕੁਸ਼ਲਤਾ ਨਾਲ ਨਿਭਾਈ। ਇਸ ਸਮਾਗਮ ਵਿਚ ਨਾਮਧਾਰੀ ਸੰਗਤਾਂ ਤੋਂ ਇਲਾਵਾ ਸ: ਜਗਮੋਹਨ ਸਿੰਘ ਦੇ ਸਹਿਕਰਮੀ ਅਤੇ ਬੈਂਕਾਂ ਨਾਲ ਸਬੰਧਤ ਅਫਸਰ ਕਰਮਚਾਰੀ ਅਤੇ ਉਹਨਾਂ ਦੇ ਪਰਿਵਾਰ ਭਾਰੀ ਗਿਣਤੀ ਵਿਚ ਹਾਜ਼ਰ ਸਨ।

## ਦੇਵੀ ਲਾਲ ਨੂੰ ਗਿਆਨ ਕਿਵੇਂ ਮਿਲਿਆ

ਚੰਡੀਗੜ੍ਹ—ਉਪ ਪ੍ਰਧਾਨ ਮੰਤਰੀ ਦੇਵੀ ਲਾਲ ਦਾ ਕਹਿਣਾ ਹੈ ਕਿ ਸਰਕਾਰ ਤੋਂ ਬਾਹਰ ਰਹਿਕੇ ਤਾਊ ਦੀ ਭੂਮਿਕਾ ਨਿਭਾਉਣ ਦਾ ਫੈਸਲਾ ਰਾਤੋ-ਰਾਤ ਉਸਨੇ ਇਕ ਕਿਸਾਨ ਦੀ ਸਲਾਹ 'ਤੇ ਬਦਲਿਆ ਹੈ ਕਿਉਂਕਿ ਉਹਨਾਂ ਨੇ ਜਾਣ ਲਿਆ ਸੀ ਕਿ ਬਾਹਰੋਂ ਉਹਨਾਂ ਦੀ ਆਵਾਜ਼ ਸ਼ਾਇਦ ਸੁਣੀ ਹੀ ਨਾ ਜਾਵੇ, ਇਸ ਲਈ ਉਹਨਾਂ ਨੂੰ ਲਾਠੀ ਲੇ ਕੇ ਕੇਬਨਿਟ ਵਿਚ ਬੈਠਣਾ ਪਵੇਗਾ। ਬੀਤੇ ਦਿਨੀਂ ਸਥਾਨਕ ਪਰੇਡ ਗਰਾਊਂਡ ਵਿਚ ਅਪਣੇ ਦਿਤੇ ਭਾਸ਼ਨ ਦੌਰਾਨ ਉਸ ਨੇ ਦਸਿਆ ਕਿ ਜਿਸ ਦਿਨ ਉਸ ਦੇ ਪ੍ਰਸਤਾਵ ਤੇ ਵੀ. ਪੀ. ਸਿੰਘ ਨੇਤਾ ਚੁਣਿਆ ਗਿਆ। ਉਸੇ ਦਿਨ ਉਸ ਕੋਲ ਰੋਹਤਕ ਤੋਂ ਇਕ ਅਜਨਬੀ ਕਿਸਾਨ ਆਇਆ। ਉਸ ਨੇ ਕਿਹਾ ਕਿ "ਦੇਖ ਚੌਧਰੀ, ਗਾਂਧੀ ਕਹਿੰਦੇ ਰਹਿ ਗਏ ਉਸ ਦੀ ਗਲ ਪਟੇਲ ਨੇ ਨਹੀਂ ਸੁਣੀ, ਬਾਹਰ ਤੋਂ ਕੋਈ ਕਿਸੇ ਦੀ ਨਹੀਂ ਸੁਣਦਾ, ਤੂੰ ਲਾਠੀ ਲੈ ਕੇ ਅੰਦਰ ਬੈਠ ਜਾ।" ਦੇਵੀ ਲਾਲ ਨੇ ਕਿਹਾ ਕਿ ਗਿਆਨ ਹੁੰਦਿਆਂ ਹੀ ਰਾਤ ੧੧ ਵਜੇ ਉਸ ਨੇ ਵੀ. ਪੀ. ਸਿੰਘ ਨੂੰ ਫੋਨ ਕਰ ਦਿਤਾ ਕਿ ਉਹ ਕੇਬਨਿਟ ਵਿਚ ਸ਼ਾਮਲ ਹੋਵੇਗਾ।

## ਰਸ਼ਦੀ ਦੀ ਮੌਤ ਬਰਕਰਾਰ

ਲੰਡਨ—ਬਰਤਾਨੀਆ ਦੀਆਂ ਕੋਈ ੧੦੦੦ ਮਸਜਿਦਾਂ ਨੇ ਵਾਦ-ਵਿਵਾਦ ਪੂਰਨ ਕਿਤਾਬ "ਸ਼ੈਤਾਨ ਦੀਆਂ ਆਇਤਾਂ" ਦੇ ਲੇਖਕ ਸਲਮਨ ਰਸ਼ਦੀ ਦੀ ਮੌਤ ਸਜ਼ਾ ਬਰਕਰਾਰ ਰਖਣ ਦਾ ਸਰਵ ਸੰਮਤੀ ਨਾਲ ਫੈਸਲਾ ਕੀਤਾ ਹੈ। ਸੁੰਨੀ ਮੁਸਲਮਾਨਾਂ ਦੀ ਐਸੋਸੀਏਸ਼ਨ ਵਲੋਂ ਆਯੋਜਿਤ ਮੁਸਲਮਾਨ ਏਕਤਾ ਦਿਵਸ ਵਿਚ ਹਿਸਾ ਲੈਣ ਵਾਲਿਆਂ ਨੇ ਮੰਗ ਕੀਤੀ ਹੈ ਕਿ "ਸ਼ੈਤਾਨ ਦੀਆਂ ਆਇਤਾਂ" ਕਿਤਾਬ ਦੀ ਵਿਕਰੀ ਰੋਕ ਦਿਤੀ ਜਾਣੀ ਚਾਹੀਦੀ ਹੈ। ਵਖ ਵਖ ਮਸਜਿਦਾਂ ਤੋਂ ਆਏ ਨੁਮਾਇੰਦਿਆਂ ਨੇ ਕਿਹਾ ਕਿ ਸ੍ਰੀ ਰਸ਼ਦੀ ਦੀ ਮੌਤ ਨੂੰ ਬਰਕਰਾਰ ਰਖਿਆ ਜਾਣਾ ਚਾਹੀਦਾ ਹੈ।

ਈਰਾਨ ਦੇ ਮਰਹੂਮ ਆਇਤ-ਉਲਾ ਖੁਮੀਨੀ ਨੇ ਸ੍ਰੀ ਰਸ਼ਦੀ ਨੂੰ ਮੌਤ ਸਜ਼ਾ ਸੁਣਾਈ ਸੀ। ਸੁੰਨੀ ਮੁਸਲਮਾਨਾਂ ਦੀ ਐਸੋਸੀਏਸ਼ਨ ਦੇ ਜਨਰਲ ਸਕਤਰ ਸ੍ਰੀ ਅਜ਼ੀਜ ਚਿਸ਼ਤੀ ਨੇ ਕਿਹਾ, "ਰਸ਼ਦੀ ਨੇ ਇਸਲਾਮ ਦਾ ਅਪਮਾਨ ਕੀਤਾ ਹੈ ਪਰ ਸਰਕਾਰ ਉਸਦੀ ਰਾਖੀ ਕਰ ਰਹੀ ਹੈ। ਜੇ ਉਹ ਕਿਸੇ ਇਸਲਾਮੀ ਦੇਸ਼ ਵਿਚ ਰਹਿੰਦਾ ਹੁੰਦਾ ਤਾਂ ਉਸਨੂੰ ਮੌਤ ਦੀ ਸਜ਼ਾ ਹੁਣ ਤਕ ਮਿਲ ਚੁਕੀ ਹੋਣੀ ਸੀ। ਪਰ ਇਥੇ ਕਿਉਂ ਅਸੀਂ ਕਾਨੂੰਨ ਨੂੰ ਆਪਣੇ ਹਥਾਂ ਵਿਚ ਨਹੀਂ ਲੈ ਸਕਦੇ। ਇਸ ਲਈ ਅਸੀਂ ਉਸ ਵਿਰੁਧ ਰੋਸ ਪ੍ਰਗਟ ਕਰਨ ਦੇ ਦੂਸਰੇ ਢੰਗ ਤਰੀਕੇ ਅਪਣਾਵਾਂਗੇ।"

# ਬੀਬੀ ਹਰਨਾਮ ਕੌਰ ਦਾ ਦੇਹਾਂਤ



ਚੰਗੇ ਤੇ ਨੇਕ ਬੰਦੇ ਸਦਾ ਹੀ ਯਾਦ ਰਹਿੰਦੇ ਹਨ। ਯਾਦ ਤਾਂ ਮਾੜੇ ਬੰਦੇ ਵੀ ਰਹਿੰਦੇ ਹਨ ਪਰ ਉਹਨਾਂ ਦੀ ਯਾਦ ਥੋੜ੍ਹ ਚਿਰੀ ਤੇ ਮਾੜੀ ਹੁੰਦੀ ਹੈ। ਪਰ ਨੇਕ ਤੇ ਚੰਗੇ ਬੰਦਿਆਂ ਦੀ ਯਾਦ ਦੇਰ-ਚਿਰੀ ਤੇ ਸੁਹਾਵਣੀ ਹੁੰਦੀ ਹੈ। ਉਹ ਆਪਣੀ ਨੇਕੀ ਕਰਕੇ ਯਾਦ ਆਉਂਦੇ ਹੀ ਰਹਿੰਦੇ ਹਨ। ਇਹੋ ਜਿਹੀ ਹੀ ਇਕ ਚੰਗੀ ਤੇ ਨੇਕ ਆਤਮਾ ਸਨ ਸ੍ਰੀਮਤੀ ਮਾਤਾ ਹਰਨਾਮ ਕੌਰ ਜੀ, ਜੋ ੨੭-੯-੮੯ ਬੁਧਵਾਰ ਨੂੰ ਇਸ ਅਸਾਰ ਸੰਸਾਰ ਨੂੰ ਛਡ ਕੇ ਗੁਰਚਰਨਾਂ ਵਿਚ ਜਾ ਬਿਰਾਜੇ। ਆਪ ਸੰਤ ਗਿਆਨ ਸਿੰਘ ਜੀ ਖਾਰੇ ਵਾਲੇ ਜੋ ੪੭ ਤੋਂ ਬਾਅਦ ਦਿਲੀ ਵਿਖੇ ਹੀ ਰਹਿ ਰਹੇ ਹਨ ਦੇ ਧਰਮ ਪਤਨੀ ਸਨ। ਆਪ ਦੇ ਪਿਤਾ ਮਿਸਤਰੀ ਮੋਹਰ ਸਿੰਘ ਜੀ ਗਲੋਟੀਆਂ ਗੁਰੂ ਕੀਆਂ ਜ਼ਿਲਾ ਸਿਆਲਕੋਟ ਦੇ ਸਨ ਤੇ ਫੇਰ ਗੁਜਰਾਂ ਵਾਲੇ ਆ ਵਸੇ ਸਨ।

ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗਲੋਟੀਆਂ ਵਿਖੇ ਚਰਨ ਪਾਏ। ਬਾਬੇ ਦਿੱਤੂ ਨੂੰ ਭਜਨ ਦਸਿਆ ਤਾਂ ਇਸ ਮਾਤਾ ਹਰਨਾਮ ਕੌਰ ਦੇ ਬਾਬੇ ਦੇ ਬਾਬੇ ਦੇ ਘਰ ਵੀ ਚਰਨ ਪਾਏ, ਬਖਸ਼ਸ਼ਾਂ ਕੀਤੀਆਂ, ਵਰ ਦਿਤੇ ਤੇ ਨਿਵਾਜਿਆ ਸੀ। ਉਸ ਵੇਲੇ ਬਾਬਾ ਜੀ ਦੇ ਘਰ ਵਿਚ ਇਕ ਬੱਚੀ ੯ ਕੁ ਸਾਲ ਦੀ ਸੀ। ਸਤਿਗੁਰਾਂ ਉਸਦਾ ਨਾਂ ਪੁਛਿਆ ਤਾਂ ਦਸਿਆ ਗਿਆ ਕਿ ਇਸ ਦਾ ਨਾਂ 'ਮਰ ਜਾਣੀ' ਹੈ। ਇਸ ਤੋਂ ਪਹਿਲਾਂ ੧੨ ਬੱਚੇ ਗੁਜ਼ਰ ਚੁਕੇ ਹਨ। ਅਸੀਂ ਸਮਝਦੇ ਹਾਂ ਕਿ ਏਸ ਵੀ ਮਰ ਜਾਣਾ ਹੈ। ਇਸ ਕਰਕੇ ਇਸ ਦਾ ਨਾਂ 'ਮਰ ਜਾਣੀ' ਰਖਿਆ ਹੋਇਆ ਹੈ। ਤਾਂ ਸਤਿਗੁਰਾਂ ਬਚਨ ਕੀਤਾ ਕਿ ਇਹ ਮਰਦੀ ਨਹੀਂ। ਇਸ ਦਾ ਨਾਂ ਭਗਵਾਨ ਦਈ ਰਖੋ। ਇਹ ਭਗਵਾਨ ਨੇ ਦਿਤੀ ਹੋਈ ਹੈ, ਉਸ ਨੂੰ ਆਪ ਭਜਨ ਦਸਿਆ ਤੇ ਫੇਰ ਵਰ ਦਿਤਾ ਕਿ ਏਸ ਘਰ ਵਿਚ ਏਨੇ ਜੀਅ ਹੋਣਗੇ ਕਿ ਸਵਾ ਮਨ ਅਨਾਜ ਰੋਜ਼ ਪਕਿਆ ਕਰੇਗਾ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਉਸ ਘਰ ਵਿਚ ੯ ਲੜਕੇ ਤੇ ੪ ਲੜਕੀਆਂ ਹੋਈਆ। ਪਰਵਾਰ ਬੜਾ ਵਧਿਆ ਫੁਲਿਆ। ਮਾਤਾ ਹਰਨਾਮ ਕੌਰ ਜੀ ਦੇ ਬਾਬੇ ਪੰਜ ਭਰਾ ਸਨ। ਰਾਮ-ਗੜ੍ਹੀਆ ਘਰ ਤੇ ਗੋਤ ਮਠਾੜੂ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੀ ਵੀ ਏਸ ਮਾਤਾ ਹੋਰਾਂ ਦੇ ਘਰ ਤੇ ਅਪਾਰ ਕਿਰਪਾ ਸੀ। ਹਰ ਰੋਜ਼ ਗੁਰਦੁਆਰੇ ਜ਼ਰੂਰੀ ਜਾਂਦੇ। ਅਠੇ ਪਹਿਰ ਨਾਮ ਸਿਮਰਨ ਕਰਦੇ। ਬਾਣੀ ਪੜ੍ਹਨ ਤੇ ਸਵੇਰੇ ਤਿੰਨ ਘੰਟੇ ਤੇ ਸ਼ਾਮ ਇਕ ਘੰਟਾ ਨਾਮ ਸਿਮਰਨ ਦਾ ਰੋਜ਼ਾਨਾ ਨਿਤਨੇਮ ਸੀ। ਭਾਵੇਂ ਸਰੀਰ ਤਕਲੀਫ ਵਿਚ ਹੋਵੇ ਅਸ਼ਨਾਨ ਜ਼ਰੂਰ ਕਰਦੇ। ਸਾਧ ਸੰਗਤ ਦੇ ਦਰਸ਼ਨ ਤੇ ਸੇਵਾ ਦੀ ਲਗਣ ਸੀ। ਆਪ ਬੀਮਾਰ ਹੋ ਗਏ। ਬਚਿਆਂ ਬਹੁਤ ਸੇਵਾ ਕੀਤੀ। ਇਲਾਜ ਕੀਤਾ ਪਰ ਹੋਲੀ ਹੋਲੀ ਸਰੀਰ ਗੁਰਦੁਆਰੇ ਜਾਣੋ ਰਹਿ ਗਿਆ ਤਾਂ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਕਿ ਪਾਤਸ਼ਾਹ ਜੇ ਸਾਧ ਸੰਗਤ ਵਿਚ ਨਹੀਂ ਜਾ ਸਕਣਾ ਤਾਂ ਆਪਣੇ ਚਰਨਾਂ ਵਿਚ ਹੀ ਲੈ ਚਲੋ। ਰਬ ਦੀ ਰਜ਼ਾ ਅਰਦਾਸ ਕਬੂਲ ਹੋਈ। ਉਸੇ ਦਿਨ ਸ਼ਾਮ ਸਰੀਰ ਛੱਡ ਗਏ। ਖੇਡ ਖਤਮ ਹੋ ਗਈ। ਇਕ ਚੰਗੀ ਤੇ ਨੇਕ ਆਤਮਾ ਚਲੀ ਗਈ। ਉਹਨਾਂ ਦਾ ਵਿਛੋੜਾ ਸਭ ਮਹਿਸੂਸ ਕਰਦੇ ਹਨ। ਆਪ ਜੀ ਦੀ ਯਾਦ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਧਰਮਸਾਲਾ ਦਿੱਲੀ ਵਿਖੇ ੨੨-੧੦-੮੯ ਨੂੰ ਭੋਗ ਪਾਇਆ ਗਿਆ। ਕੀਰਤਨ ਹੋਇਆ। ਲੰਗਰ ਗੁਰੂ ਕਾ ਅਟੁਟ ਵਰਤਿਆ, ਧਰਮ ਕਾਰਜਾਂ ਲਈ ਮਾਇਆ ਅਰਦਾਸ ਹੋਈ। ਸਤਿਗੁਰੂ ਜੀ ਤੇ ਮਹਾਰਾਜ ਜੀ ਨੇ ਘਰ ਚਰਨ ਪਾਏ। ਸਾਡੀ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਤੇ ਪਿਛੇ ਸੰਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।



ਸੰਤ ਸਾਧਾ ਸਿੰਘ ਜੀ ਜੰਮੂ ਜੋ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ।

## ਰੇਲ ਕਰਾਏ ਭਾੜੇ ਵਿਚ ਵਾਧੇ ਦੀ ਸੰਭਾਵਨਾ

ਮੁਰਾਦਾਬਾਦ—ਰੇਲਵੇ ਬੋਰਡ ਦੇ ਚੇਅਰਮੈਨ ਸ੍ਰੀ ਐਮ. ਐਨ. ਪ੍ਰਸ਼ਾਦ ਨੇ ਕਿਹਾ ਕਿ ਇਸ ਗਲ ਦੀ ਸੰਭਾਵਨਾ ਹੈ ਕਿ ਰੇਲ ਦੇ ਕਰਾਏ ਭਾੜੇ ਵਿਚ ਵਾਧਾ ਕੀਤਾ ਜਾਵੇ।

ਪਤਰਕਾਰਾਂ ਨਾਲ ਗਲਬਾਤ ਕਰਦਿਆਂ ਸ੍ਰੀ ਪ੍ਰਸ਼ਾਦ ਨੇ ਕਿਹਾ ਕਿ ਇਸ ਗਲ ਦੀ ਸੰਭਾਵਨਾ ਹੈ ਕਿ ਮੁਸਾਫਰ ਕਰਾਏ ਵਿਚ ਵਾਧਾ ਕੀਤਾ ਜਾਵੇਗਾ ਕਿਉਂਕਿ ਜੇ ਭਾੜੇ ਵਿਚ ਵਾਧਾ ਕੀਤਾ ਗਿਆ ਤਾਂ ਇਸ ਨਾਲ ਸੜਕਾਂ ਰਾਹੀਂ ਢੋਆਢੁਆਈ ਜ਼ਿਆਦਾ ਹੋਣ ਲਗ ਪਵੇਗੀ ਅਤੇ ਇਸ ਦਾ ਨਤੀਜਾ ਕੀਮਤ ਵਾਧੇ ਦੇ ਰੂਪ ਵਿਚ ਨਿਕਲੇਗਾ।

## ਲੇਖਕਾਂ-ਕਲਾਕਾਰਾਂ ਦੀ ਡਾਇਰੈਕਟਰੀ ਬਣੇਗੀ

ਜਲੰਧਰ—ਸ: ਤਿਰਲੋਚਨ ਸਿੰਘ ਜ਼ਿਲਾ ਸਿਖਿਆ ਅਫਸਰ (ਸ) ਜਲੰਧਰ ਨੇ ਪਰੈਸ ਦੇ ਨਾਂ ਬਿਆਨ ਜਾਰੀ ਕਰਦਿਆਂ ਕਿਹਾ ਹੈ ਕਿ ਜ਼ਿਲਾ ਜਲੰਧਰ ਦੇ ਸਿਖਿਆ ਵਿਭਾਗ ਵਿਚ ਕੰਮ ਕਰਨ ਵਾਲੇ ਲੇਖਕਾਂ ਕਲਾਕਾਰਾਂ ਦੀ ਜ਼ਿਲਾ ਪਧਰ ਦੀ ਇਕ ਡਾਇਰੈਕਟਰੀ ਤਿਆਰ ਕੀਤੀ ਜਾ ,ਰਹੀ ਹੈ, ਜਿਸ ਵਿਚ ਨਾ, ਪਿਤਾ ਦਾ ਨਾਂ ਵਰਤਮਾਨ ਪਤਾ, ਜਨਮ ਮਿਤੀ, ਕਲਾ ਦੀ ਰੁਚੀ ਅਤੇ ਪ੍ਰਾਪਤੀਆਂ ਆਦਿ ਲਿਖ ਕੇ ੩੦ ਦਸੰਬਰ, ੧੯੯੯ ਤਕ ਹਰ ਹਾਲਤ ਵਿਚ ਆਪਣੇ ਵੇਰਵੇ ਜ਼ਿਲਾ ਸਿਖਿਆ ਅਫਸਰ, ਜਲੰਧਰ ਦੇ ਦਫਤਰ ਵਿਚ ਪਹੁੰਚਦੇ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ।

## ਸੱਪ ਲੜਾ ਕੇ ਨੂੰਹ ਮਾਰਦਾ ਗ੍ਰਿਫਤਾਰ

ਮਦਰਾਸ—ਸਥਾਨਕ ਪੁਲਸ ਨੇ ਇਕ ਅਜਿਹੇ ਡਾਕਟਰ ਨੂੰ ਗ੍ਰਿਫਤਾਰ ਕੀਤਾ ਹੈ, ਜਿਹੜਾ ਆਪਣੀ ਨੂੰਹ ਨੂੰ ਸੱਪ ਲੜਾ ਕੇ ਮਾਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਪੁਲਸ ਅਨੁਸਾਰ ਹੋਮੀਓਪੈਥੀ ਡਾਕਟਰ ਪਲਾਨੀਸਾਮੀ ਦੇ ਪੁਤ ਡਾਕਟਰ ਅਮੋਲ ਦਾ ਬੀਤੇ ਜੁਲਾਈ ਮਹੀਨੇ ਸੁਧਾ ਨਾਲ ਵਿਆਹ ਹੋਇਆ ਸੀ, ਪਰ ਪਲਾਨੀਸਾਮੀ ਵਿਆਹ ਵਿਚ ਮਿਲੇ ਦਹੇਜ ਤੋਂ ਖੁਸ਼ ਨਹੀਂ ਸੀ। ਉਸ ਨੇ ਆਪਣੀ ਨੂੰਹ ਮਾਰਨ ਲਈ ਇਕ ਸਪੇਰੇ ਤੋਂ ਖਤਰਨਾਕ ਜ਼ਹਿਰੀਲਾ ਸੱਪ ਮੰਗਵਾਇਆ ਅਤੇ ਆਪਣੀ ਨੂੰਹ ਨੂੰ ਫੜ ਕੇ ਉਸ ਦੇ ਹਥ ਪੈਰ ਬੰਨ੍ਹ ਦਿਤੇ। ਮੂੰਹ ਕਿਸੇ ਕਪੜੇ ਨਾਲ ਘੁਟ ਕੇ ਬੰਨ੍ਹ ਦਿਤਾ ਤਾਂ ਕਿ ਆਂਢੀ ਗੁਆਂਢੀ ਉਸ ਦੀ ਆਵਾਜ਼ ਨਾ ਸੁਣ ਸਕਣ, ਪਰ ਸੁਧਾ ਕਿਸੇ ਤਰ੍ਹਾਂ ਚੀਕ ਚਿਹਾੜਾ ਪਾਉਣ ਵਿਚ ਸਫਲ ਹੋ ਗਈ। ਉਸ ਦੀ ਆਵਾਜ਼ ਸੁਣ ਕੇ ਗੁਆਂਢੀ ਇਕਠੇ ਹੋ ਗਏ ਅਤੇ ਉਹਨਾਂ ਨੇ ਪਲਾਨੀਸਾਮੀ, ਸਪੇਰੇ ਅਤੇ ਉਸ ਦੇ ਇਕ ਨੌਕਰ ਨੂੰ ਫੜ ਲਿਆ। ਇਹਨਾਂ ਤਿੰਨਾਂ ਨਾਲ ਸੱਪ ਨੂੰ ਵੀ ਪੁਲਸ ਨੇ ਆਪਣੀ ਹਿਰਾਸਤ ਵਿਚ ਲੈ ਲਿਆ ਹੈ।

## ਰੁਮਾਨੀਆ ਵਿਚ ੩੦੦ ਮੁਜ਼ਾਹਰਾਰੀ ਕਤਲ

ਬੁਡਾਪੈਸਟ—ਰੁਮਾਨੀਆ ਦੇ ਸੁਰਖਿਆ ਬਲਾਂ ਨੇ ਜਦੋਂ ਤਿਮਿਸਆਰਾ ਕਸਬੇ ਵਿਚ ਮੁਜ਼ਾਹਾਕਾਰੀਆਂ ਉਤੇ ਗੋਲੀ ਚਲਾਈ ਤਾਂ ਸੈਂਕੜੇ ਹੀ ਮੌਤਾਂ ਹੋ ਗਈਆਂ ਹੰਗਰੀ ਦੇ ਰੇਡੀਓ ਅਨੁਸਾਰ ੩੦੦ ਤੋਂ ੪੦੦ ਤਕ ਵਿਅਕਤੀਆਂ ਦੇ ਮਰ ਜਾਣ ਦਾ ਖਦਸ਼ਾ ਹੈ।

ਰੇਡੀਓ ਨੇ ਇਕ ਨੌਜਵਾਨ ਦੇ ਹਵਾਲੇ ਨਾਲ ਕਿਹਾ ਹੈ ਕਿ ਕੇਵਲ ਇਕੋ ਹੀ ਹਸਪਤਾਲ ਵਿਚ ੨੫੦ ਮੌਤਾਂ ਹੋਈਆਂ ਹਨ ਇਸ ਨੌਜਵਾਨ ਦੇ ਰਿਸ਼ਤੇਦਾਰ ਡਾਕਟਰ ਹਨ।

ਬੜੇ ਹੀ ਭਿਆਨਕ ਜ਼ਖਮਾਂ ਨਾਲ ਸੈਂਕੜੇ ਲੋਕ ਹਸਪਤਾਲਾਂ ਵਿਚ ਪਏ ਹਨ। ਕੁਝ ਕੁ ਨੂੰ ਗੋਲੀਆਂ ਲਈਆਂ ਹੋਈਆਂ ਹਨ ਅਤੇ ਕੁਝ ਕੁ ਟੈਂਕਾਂ ਹੇਠ ਦਰੜੇ ਗਏ ਹਨ।

ਨੌਜਵਾਨ ਨੇ ਕਿਹਾ ਹੈ ਕਿ ਉਸਨੇ ਟੈਲੀਫੋਨ ਤੇ ਆਪਣੇ ਰਿਸ਼ਤੇਦਾਰਾਂ ਨਾਲ ਗਲ ਕੀਤੀ ਹੈ।

ਉਹਨਾ ਕਿਹਾ ਕਿ ਹੰਗਰੀ ਦੀ ਘਟ ਗਿਣਤੀ ਦੇ ਇਕ ਪਾਦਰੀ ਨੂੰ ਉਜਾੜਨ ਵਿਰੁਧ ਰੋਸ ਕਰ ਰਹੀ ਭੀੜ ਉਤੇ ਪੁਲਸ ਨੇ ਲਾਠੀਚਾਰਜ ਕੀਤਾ ਸੀ ਜਿਸ 'ਤੇ ਰੋਸ ਵਜੋਂ ਇਹ ਮੁਜ਼ਾਹਰਾ ਕੀਤਾ ਜਾ ਰਿਹਾ ਸੀ। ਮਰਨ ਵਾਲਿਆਂ ਵਿਚ ਕੇਵਲ ੧੦ ਫੀਸਦੀ ਹੰਗੇਰੀਅਨ ਹਨ, ਰੋਮਾਨੀਆ ਦੇ ਟਰਾਂਸ਼ਲਵਾਕੀਆ ਦੇ ਇਲਾਕੇ ਵਿਚ ੧੭ ਲਖ ਹੰਗੇਰੀਅਨ ਵਸਦੇ ਹਨ।

## ਸਭ ਤੇ ਨਜ਼ਰ ਰਖਣ ਵਾਲਾ ਉਪ-ਗ੍ਰਹਿ

ਓਟਾਵਾ—ਧਰਤੀ ਉਤੇ ਜੋ ਕੁਝ ਹੋ ਰਿਹਾ ਹੈ ਉਹ ਹੁਣ ਕਨੇਡਾ ਦੇ ਉਪ-ਗ੍ਰਹਿ 'ਰਡਾਰ ਸੈਟ' ਦੀਆਂ ਨਜ਼ਰਾਂ ਤੋਂ ਲੁਕ ਨਹੀਂ ਸਕੇਗਾ। ਇਹ ਉਪ-ਗ੍ਰਹਿ ੧੯੯੪ ਵਿਚ 'ਨਾਸਾ' ਰਾਹੀਂ ਪੁਲਾੜ ਵਿਚ ਛਡਿਆ ਜਾਵੇਗਾ। ਰਡਾਰ ੭੦੦ ਕਿਲੋਮੀਟਰ ਦੀ ਉਚਾਈ ਉਪਰ ਚੌਵੀਆਂ ਘੰਟਿਆਂ ਵਿਚ ਧਰਤੀ ਦਾ ਇਕ ਚਕਰ ਕਟਿਆ ਕਰੇਗਾ। ੪੪ ਕਰੋੜ ੧੦

ਲਖ ਡਾਲਰ ਮੁਲ ਦਾ ਇਹ ਉਪ-ਗ੍ਰਹਿ ੬੦੦ ਕਿਲੋਮੀਟਰ ਖੇਤਰ ਉਪਰ ਇਕੋ ਵਾਰ ਨਜ਼ਰ ਰਖ ਸਕੇਗਾ।

## ਵਿਹਲੜਾਂ ਨੂੰ ਦਿਲ-ਦੌਰੇ ਦਾ ਖਤਰਾ ਵਧੇਰੇ

ਨਵੀਂ ਦਿਲੀ—ਆਲਸੀ ਅਤੇ ਵਿਹਲੜ ਵਿਅਕਤੀਆਂ ਨੂੰ ਫੁਰਤੀਲੇ ਅਤੇ ਮਿਹਨਤੀ ਲੋਕਾਂ ਨਾਲੋਂ ਦਿਲ ਦਾ ਦੌਰਾ ਪੈਣ ਦੇ ਖਤਰੇ ਜ਼ਿਆਦਾ ਰਹਿੰਦੇ ਹਨ। ਇਹ ਗਲ ਦਿਲ ਦੇ ਰੋਗਾਂ ਦੇ ਮਾਹਰਾਂ ਨੇ ਆਪਣੀ ਚੌਥੀ ਵਿਸ਼ਵ ਕਾਂਗਰਸ ਵਿਚ ਵਿਚਾਰ ਪੇਸ਼ ਕਰਦਿਆਂ ਆਖੀ। ਉਹਨਾਂ ਨੇ ਸੁਝਾਅ ਦਿਤਾ ਹੈ ਕਿ ਕਿਸੇ ਵੀ ਤਰ੍ਹਾਂ ਦੇ ਦਿਲ ਦੇ ਰੋਗਾਂ ਤੋਂ ਬਚਣ ਲਈ ਕੰਮਕਾਜ ਵਿਚ ਲਗੇ ਰਹਿਣਾ ਚਾਹੀਦਾ ਹੈ। ਅਤੇ ਉਹਨਾਂ ਦਸਿਆ ਕਿ ਤਮਾਕੂ ਪੀਣਾ, ਹੋਰ ਨਸ਼ੇ ਕਰਨਾ, ਕਲੋਰੋਸੇਟਿਲਜ਼ ਦੀ ਵਧੇਰੇ ਮਾਤਰਾ ਅਤੇ ਤਣਾਅਪੂਰਣ ਜੀਵਨ ਦਿਲ ਦੇ ਰੋਗਾਂ ਦਾ ਮੁਖ ਕਾਰਨ ਹੈ। ਹਰਟ ਕੇਅਰ ਫਾਉਂਡੇਸ਼ਨ ਆਫ ਇੰਡੀਆ ਦੇ ਮੁਖੀ ਡਾਕਟਰ ਕਰਨਲ ਕੇ. ਐਲ. ਚੋਪੜਾ ਨੇ ਦਸਿਆ ਕਿ ਤੇਜ਼ ਰਫਤਾਰ ਨਾਲ ਸੈਰ ਕਰਨਾ ਸਭ ਤੋਂ ਚੰਗਾ ਅਭਿਆਸ ਹੈ।

## ੧੧ ਰਾਜਾਂ 'ਚ ਵੋਟਰ ਸੂਚੀਆਂ ਦੀ ਸੁਧਾਈ ਦੇ ਹੁਕਮ

ਨਵੀਂ ਦਿਲੀ—ਚੋਣ ਕਮਿਸ਼ਨ ਨੇ ਹੁਕਮ ਦਿਤਾ ਹੈ ਕਿ ਪੰਜਾਬ ਸਮੇਤ ੧੧ ਸੂਬਿਆਂ ਅਤੇ ੨ ਕੇਂਦਰ ਪ੍ਰਸ਼ਾਸਤ ਰਾਜਾਂ ਵਿਚ ੧੫ ਜਨਵਰੀ ਤੋਂ ਪਹਿਲਾਂ ਪਹਿਲਾਂ ਵੋਟਰ ਸੂਚੀਆਂ ਦੀ ਵਿਸ਼ੇਸ਼ ਸੋਧ ਕੀਤੀ ਜਾਵੇ। ਇਹ ਫੈਸਲਾ ਸਬੰਧਤ ਰਾਜਾਂ ਦੇ ਮੁਖ ਚੋਣ ਅਫਸਰਾਂ ਦੀ ੧੪ ਦਸੰਬਰ ਨੂੰ ਹੋਈ ਮੀਟਿੰਗ ਵਿਚ ਲਿਆ ਗਿਆ ਸੀ। ਚੋਣ ਕਮਿਸ਼ਨ ਦੇ ਵਸੀਲਿਆਂ ਨੇ ਅਜ ਇਥੇ ਦਸਿਆ ਕਿ ਉਕਤ ਸੂਬਿਆਂ ਵਿਚ ਪੰਜਾਬ, ਅਰੁਣਾਚਲ ਪ੍ਰਦੇਸ਼, ਬਿਹਾਰ, ਗੁਜਰਾਤ, ਹਿਮਾਚਲ ਪ੍ਰਦੇਸ਼, ਮਧ ਪ੍ਰਦੇਸ਼, ਮਹਾਰਾਸ਼ਟਰ, ਉੜੀਸਾ ਅਤੇ ਰਾਜਸਥਾਨ ਅਤੇ ਕੇਂਦਰ ਪ੍ਰਸ਼ਾਸਿਤ ਰਾਜ ਦਿਲੀ ਤੇ ਪਾਂਡੀਚਰੀ ਸ਼ਾਮਲ ਹਨ। ਇਹਨਾਂ ਸੂਬਿਆਂ ਤੇ ਕੇਂਦਰ ਪ੍ਰਸ਼ਾਸਤ ਰਾਜਾਂ ਵਿਚ ਫਰਵਰੀ ਤੇ ਮਾਰਚ ਵਿਚਾਲੇ ਅਸੰਬਲੀਆਂ ਦੀਆਂ ਚੋਣਾਂ ਕਰਵਾਉਣੀਆਂ ਬਣਦੀਆਂ ਹਨ। ਸੂਤਰਾਂ ਨੇ ਦਸਿਆ ਕਿ ਵੋਟਰ ਸੂਚੀਆਂ ਦੀ ਇਸ ਵਿਸ਼ੇਸ਼ ਸੁਧਾਈ ਦਾ ਇਸ ਕਰਕੇ ਹੁਕਮ ਦਿਤਾ ਗਿਆ ਹੈ ਤਾਂ ਜੋ ਉਹ ਮੁਟਿਆਰਾਂ ਤੇ ਨੌਜੁਆਨ, ਜਿਹੜੇ ਜਨਵਰੀ ਵਿਚ ੧੮ ਸਾਲ ਦੇ ਹੋ ਗਏ ਹਨ, ਆਪਣੇ ਵੋਟ ਪਾਉਣ ਦੇ ਹਕ ਦੀ ਵਰਤੋਂ ਕਰ ਸਕਣ।

## 'ਤਰਸ' ਦਾ ਸਦੀਵੀ ਵਿਛੋੜਾ

ਜਲੰਧਰ—ਪੰਜਾਬੀ ਸਾਹਿਤ ਨੂੰ ਉਸ ਵਕਤ ਬੜਾ ਧਕਾ ਲਗਾ, ਜਦੋਂ ੧੦ ਦਸੰਬਰ ਨੂੰ ਪੰਜਾਬੀ ਦੇ ਸਿਰਮੌਰ ਲੋਕ ਕਵੀ ਸ੍ਰੀ ਨਾਜ਼ਰ ਸਿੰਘ ਤਰਸ ਸਾਹਿਤਕ ਪ੍ਰੇਮੀਆਂ ਨੂੰ ਸਦਾ ਲਈ ਵਿਛੋੜਾ ਦੇ ਗਏ। ਸ੍ਰੀ ਤਰਸ ਨੇ ਜ਼ਿੰਦਗੀ ਦੀਆਂ ਆਰਥਕ ਸਮਸਿਆਵਾਂ ਨਾਲ ਜੂਝਦਿਆਂ ਪੰਜਾਬੀ ਮਾਂ ਬੋਲੀ ਦੇ ਸਾਹਿਤਕ ਖਜ਼ਾਨੇ ਨੂੰ ਮਾਲੋ ਮਾਲ ਹੀ ਨਹੀਂ ਕੀਤਾ, ਬਲਕਿ ਪੰਜਾਬੀ ਸਾਹਿਤ ਨੂੰ ਉਚਕੋਟੀ ਦਾ ਸਾਹਿਤ ਵੀ ਪ੍ਰਦਾਨ ਕੀਤਾ। ਸ੍ਰੀ ਤਰਸ ਦੀਆਂ ਕਾਵਿ ਰਚਨਾਵਾਂ ਦੇਸ਼ ਪ੍ਰਦੇਸ਼ ਦੇ ਕਈਆਂ ਅਖਬਾਰਾਂ, ਰਸਾਲਿਆਂ ਵਿਚ ਅਕਸਰ ਛਪਦੀਆਂ ਰਹਿੰਦੀਆਂ ਸਨ। ਉਹਨਾਂ ਦੀ ਸਾਹਿਤ ਸੇਵਾ ਨੂੰ ਵੇਖਦੇ ਹੋਏ ਭਾਸ਼ਾ ਵਿਭਾਗ ਪੰਜਾਬ ਨੇ ਉਹਨਾਂ ਦਾ ਸਨਮਾਨ ਵੀ ਕੀਤਾ ਸੀ। ਸ੍ਰੀ ਤਰਸ ਦੇ ਤੁਰ ਜਾਣ ਨਾਲ ਪੰਜਾਬੀ ਦੇ ਲੋਕ ਕਾਵਿ ਦਾ ਇਕ ਅਧਿਆਇ ਸਮਾਪਤ ਹੋ ਗਿਆ ਜਾਪਦਾ ਹੈ।

## ਕਾਮਰੇਡ ਗੁਰਚਰਨ ਸਿੰਘ ਰੰਧਾਵਾ ਦਾ ਦੇਹਾਂਤ

ਜਲੰਧਰ—ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਦੀ ਪੰਜਾਬ ਸੂਬਾ ਕਮੇਟੀ ਦੇ ਸਕਤਰ ਕਾਮਰੇਡ ਗੁਰਚਰਨ ਸਿੰਘ ਰੰਧਾਵਾ ਦਾ ੧੯ ਦਸੰਬਰ ਰਾਤ ਕੋਈ ੧੧ ਕੁ ਵਜੇ ਇਥੇ ਪਾਰਟੀ ਦਫਤਰ ਵਿਚ ਦੇਹਾਂਤ ਹੋ ਗਿਆ। ਉਹ ੭੩ ਸਾਲ ਦੇ ਸਨ। ਉਹ ਆਪਣੇ ਪਿਛੇ ਪਤਨੀ, ਇਕ ਲੜਕਾ ਤੇ ਤਿੰਨ ਲੜਕੀਆਂ ਛਡ ਗਏ ਹਨ। ਜ਼ਿਲਾ ਜਲੰਧਰ ਦੇ ਪਿੰਡ ਰੰਧਾਵਾ ਦੇ ਰਹਿਣ ਵਾਲੇ ਕਾ: ਰੰਧਾਵਾ ਪਿਛਲੇ ਕੁਝ ਸਮੇਂ ਤੋਂ ਕੈਂਸਰ ਦੀ ਨਾਮੁਰਾਦ ਬਿਮਾਰੀ ਤੋਂ ਪੀੜਤ ਸਨ। ਉਹ ਚੰਡੀਗੜ ਪੀ. ਜੀ. ਆਈ. ਤੇ ਹੋਰ ਵਖ-ਵਖ ਹਸਪਤਾਲਾਂ ਵਿਚ ਜ਼ੇਰੇ ਇਲਾਜ ਰਹੇ।

## ਨਵੇਂ ਵਰ੍ਹੇ ਦੇ ਆਰੰਭ ਦਾ 'ਟਿਕ' ਇਕ ਸਕਿੰਟ ਲੇਟ ਵਜੇਗੀ

ਲੰਡਨ—੧੯੯੦ ਦਾ ਵਰ੍ਹਾ ਇਕ ਸਕਿੰਟ ਲੇਟ ਸ਼ੁਰੂ ਹੋਵੇਗਾ ਕਿਉਂਕਿ ਰਾਇਲ ਗਰੀਨਵਿਚ ਅਬਜ਼ਰਵੇਟਰੀ ਦੇ ਤਾਰਾ ਵਿਗਿਆਨੀਆਂ ਨੇ ੧੯੮੯ ਨੂੰ ਲੰਬਾ ਕਰਨ ਲਈ ਇਕ "ਲੀਪ ਦਾ ਸਕਿੰਟ" ਜਮਾਂ ਕਰਨ ਦਾ ਫੈਸਲਾ ਕੀਤਾ ਹੈ।

ਇਹ ਸਕਿੰਟ ਜਮਾਂ ਕਰਨ ਲਈ ਗਰੀਨਵਿਚ ਟਾਈਮ ਸਿਗਨਲ ਦੀ ਟਿਕ ਵੀ ਇਕ ਸਕਿੰਟ ਲੇਟ ਵਜੇਗੀ।

ਡਾ: ਪਿਲਕਿੰਗਟਨ ਦਾ ਕਹਿਣਾ ਹੈ ਕਿ ਤਾਰਾ ਵਿਗਿਆਨੀਆਂ ਨੇ ੧੯੮੯ ਦੇ ਵਰ੍ਹੇ ਦੀ ਲੰਬਾਈ ਦਾ ਹਿਸਾਬ ਗਲਤ ਲਗਾਇਆ ਸੀ।

# ਨਾਮਧਾਰੀ ਵਿਦਿਅਕ ਜੱਥੇ ਦੀ ਸਿਲਵਰ ਜੁਬਲੀ

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੀ ਇਕ ਪ੍ਰਤੀਨਿਧ ਇਕੱਤ੍ਰਤਾ ਐਤਵਾਰ ੨੪ ਦਸੰਬਰ ੧੯੯੯ ਨੂੰ ਲੁਧਿਆਣੇ ਵਿਚ ਸ: ਦਲੀਪ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਇਸ ਇਕੱਤ੍ਰਤਾ ਵਿਚ ਅਗਲੇ ਸਾਲ ਵਿਦਿਅਕ ਜੱਥੇ ਦੀ ਸਿਲਵਰ ਜੁਬਲੀ (ਪਚੀਵੀਂ ਵਰ੍ਹੇਗੰਢ) ਮਨਾਉਣ ਲਈ ਵਿਚਾਰਾਂ ਹੋਈਆਂ। ਇਸ ਮੌਕੇ ਤੇ ਸਥਾਨਕ ਸੰਮੇਲਨ, ਅੰਤਰ ਰਾਜੀ ਖੇਡ ਮੁਕਾਬਲੇ, ਭਾਸ਼ਨ ਤੇ ਚਿੱਤਰ ਪ੍ਰਦਰਸ਼ਨੀ, ਸੰਗੀਤ ਸੰਮੇਲਨ, ਵਿਸ਼ੇਸ਼ ਯਾਤਰਾ ਟੂਰ, ਪੁਸਤਕਾਂ ਤੇ ਸੋਵੀਨਰ ਪ੍ਰਕਾਸ਼ਤ ਕਰਨ ਅਤੇ ਸਨਮਾਨ ਸਮਾਰੋਹ ਕਰਨ ਸੰਬੰਧੀ ਡੈਲੀਗੇਟਾਂ ਨੇ ਵਿਚਾਰ ਰਖੇ। ਵਿਚਾਰ ਵਟਾਂਦਰੇ ਵਿਚ ਸਰਬ ਸ੍ਰੀ ਪ੍ਰੀਤਮ ਸਿੰਘ ਕਵੀ, ਸਵਰਨ ਸਿੰਘ ਸਨੇਹੀ, ਨਰਿੰਦਰ ਸਿੰਘ ਸੰਪਾਦਕ 'ਯੁਗ ਮਰਿਆਦਾ', ਡਾ: ਰਾਜਿੰਦਰ ਸਿੰਘ, ਜਗਦੀਸ਼ ਸਿੰਘ 'ਵਰਿਆਮ', ਬੀਬੀ ਸਿਮਰਜੀਤ ਕੌਰ, ਬੀਬੀ ਮੁਹਿੰਦਰ ਕੌਰ, ਸ: ਦਲੀਪ ਸਿੰਘ ਪ੍ਰਧਾਨ, ਅਜੀਤ ਸਿੰਘ ਸਕੱਤਰ, ਜਸਵਿੰਦਰ ਸਿੰਘ ਖਜ਼ਾਨਚੀ, ਮਾਸਟਰ ਸੁਰਜੀਤ ਸਿੰਘ ਪ੍ਰਧਾਨ ਦੁਆਬਾ, ਸ: ਹਰਭਜਨ ਸਿੰਘ ਪ੍ਰਧਾਨ ਲੁਧਿਆਣਾ ਅਤੇ ਹੋਰ ਬਹੁਤ ਸਾਰੇ ਡੈਲੀਗੇਟਾਂ ਨੇ ਹਿਸਾ ਲਿਆ। ਵਿਚਾਰ ਵਟਾਂਦਰੇ 'ਚੋਂ ਉਪਜੀ ਸਾਂਝੀ ਸੋਚ ਦੇ ਆਧਾਰ ਤੇ ਅਗਲਾ ਪਰੋਗਰਾਮ ਵਿਉਂਤਿਆ ਜਾਵੇਗਾ। ਪ੍ਰਧਾਨ ਜੀ ਨੇ ਅਪੀਲ ਕੀਤੀ ਕਿ ਇਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਵਾਸਤੇ ਸਭ ਜੱਥੇ ਕਮਰਕੱਸੇ ਕਰ ਲੈਣ। ਅੰਤ ਉਤੇ ਡੈਲੀਗੇਟਾਂ ਦੀ ਲੰਗਰ ਪਾਣੀ ਨਾਲ ਰਜਵੀਂ ਸੇਵਾ ਕੀਤੀ ਗਈ।

# ਉਸਤਾਦ ਬਿਸਮਿਲਾਹ ਖਾਂ ਨੂੰ ਪੁਰਸਕਾਰ

ਨਵੀਂ ਦਿਲੀ—ਉਸਤਾਦ ਹਾਫਿਜ਼ ਅਲੀ ਖਾਂ (ਉ: ਅਮਜਦ ਅਲੀ ਖਾਂ ਦੇ ਪਿਤਾ) ਜੀ ਦੇ ਨਾਮ ਤੇ ਸ਼ੁਰੂ ਕੀਤੇ ਗਏ ਐਵਾਰਡ ਸੰਨ ੧੯੯੮ ਲਈ ਚਾਰ ਜਗਤ ਪ੍ਰਸਿਧ ਸੰਗੀਤਕਾਰਾਂ ਨੂੰ ਦਿਤੇ ਜਾ ਰਹੇ ਹਨ। ਇਹ ਹਨ ਉਸਤਾਦ ਬਿਸਮਿਲਾ ਖਾਂ, ਉਸਤਾਦ ਅਲੀ ਅਕਬਰ ਖਾਂ, ਸ੍ਰੀਮਤੀ ਐਮ. ਐਸ. ਸੁਭਾਲਕਸ਼ਮੀ ਅਤੇ ਸ੍ਰੀ ਜੌਹਨ ਵਿਲੀਅਮ।

**ਸ: ਪਰਮਜੀਤ ਸਿੰਘ ਸਪੁਤਰ ਸੂਬਾ ਮੇਲਾ ਸਿੰਘ ਪਿੰਡ ਰਛੀਣ ਲੁਧਿਆਣਾ** ਵਲੋਂ ਵਰਿਆਮ ਨੂੰ ੫੦/—ਰੁ: ਪੁਜੇ ਹਨ। ਇਹ ਮਾਇਆ ਸ: ਪਰਮਜੀਤ ਸਿੰਘ ਘਰ ਕਾਕਾ ਖੁਰਬਖਸ਼ੀਸ਼ ਸਿੰਘ ਦੇ ਜਨਮ ਦੀ ਖੁਸ਼ੀ ਵਿਚ ਭੇਜੀ ਗਈ ਹੈ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





egistered No. PB/JL—253 MONTHLY WARIAM DECEMBER 1989
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001